


੧ਓ ਸਤਿਗੁਰ ਪ੍ਰਸਾਦਿ

# ਕਰਤਾਰਪੁਰ - ਰਾਵੀ

## (ਸਿੱਖ ਇਨਕਲਾਬ ਦਾ ਸ੍ਰੋਤ)


**ਸ. ਸੁਰਜੀਤ ਸਿੰਘ ਭਾਟੀਆ**

9 - ਸਾਊਥ ਮਾਡਲ ਗਰਾਮ,

ਲੁਧਿਆਣਾ-141 001



2005

**ਗੁਰੂ ਨਾਨਕ ਦੇਵ ਮਿਸ਼ਨ**

**ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,**

**1 ਢਿੱਲੋਂ ਮਾਰਗ, ਪਟਿਆਲਾ**

ਭੇਟਾ : 12/-

# ਗੁਰੂ ਨਾਨਕ ਦੇਵ ਮਿਸ਼ਨ ਦੇ ਅਹੁਦੇਦਾਰ

**ਪ੍ਰਧਾਨ**
ਡਾ. ਭਗਤ ਸਿੰਘ
ਸਾਬਕਾ ਵਾਈਸ ਚਾਂਸਲਰ
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਫੋਨ : (0175) 2212072

**ਸਕੱਤਰ**
ਡਾ. ਐਸ. ਐਸ. ਨੰਦਾ
ਪੀ. ਈ. ਐਸ.-1 (ਸੇਵਾ ਮੁਕਤ)
ਫੋਨ : (0175) 2215704, 2219475

**ਸਲਾਹਕਾਰ**
ਡਾ. ਗੁਰਚਰਨ ਸਿੰਘ
ਪ੍ਰੋਫੈਸਰ ਆਫ਼ ਪੰਜਾਬੀ (ਸੇਵਾ ਮੁਕਤ)
ਸਾਬਕਾ ਫੈਲੋ,
ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ
ਫੋਨ : (0175) 221473

ਡਾ. ਬ੍ਰਿਜਪਾਲ ਸਿੰਘ
ਸਾਬਕਾ ਪ੍ਰੋਫੈਸਰ ਆਫ਼ ਐਕਨਾਮਿਕਸ
ਲਾਲ ਬਹਾਦਰ ਸ਼ਾਸਤਰੀ ਨੈਸ਼ਨਲ ਅਕਾਡਮੀ
ਆਫ਼ ਐਡਮਿਨਸਟ੍ਰੇਸ਼ਨ, ਮਸੂਰੀ
ਫੋਨ : (0175) 2216738

ਜਥੇਦਾਰ ਹਰਬੰਸ ਸਿੰਘ ਮਾਨ, ਜੋੜਾ ਮਾਜਰਾ
ਸਾਬਕਾ ਐਮ. ਡੀ.
ਸੈਂਟਰਲ ਕੋਓਪਰੇਟਿਵ ਬੈਂਕ, ਪਟਿਆਲਾ
ਫੋਨ : (0175) 2216738

**ਇੰਚਾਰਜ ਪ੍ਰਕਾਸ਼ਨ**
ਕਰਨਲ (ਰਿ.) ਦੇਵਿੰਦਰ ਸਿੰਘ
ਫੋਨ : (0175) 2210809
ਮੋਬ.: 098156-08494

**ਚੰਦਿਆਂ ਦੀ ਦਰ**

ਭਾਰਤ
- ਵਾਰਸ਼ਿਕ....................50.00
- ਜੀਵਨ-ਪ੍ਰਯੰਤ..............500.00

ਵਿਦੇਸ਼
- ਜੀਵਨ-ਪ੍ਰਯੰਤ............1500.00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵੱਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ। (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿੱਖ ਪਾਠਕ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜ਼ਰੂਰ ਪਾਉਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਮਾਲੀ ਸਹਾਇਤਾ ਪਟਿਆਲਾ ਸਥਿਤ ਕਿਸੇ ਵੀ ਬੈਂਕ ਦੇ ਚੈਕ ਜਾਂ ਡਰਾਫਟ ਜਾਂ ਮਨੀਆਰਡਰ, ਰਾਹੀ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਭੇਜੀ ਜਾ ਸਕਦੀ ਹੈ।

ਡਾ. ਐਸ. ਐਸ. ਨੰਦਾ
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਰਿਲੀਜਨ ਐਂਡ ਕਲਚਰ,
1, ਢਿਲੋਂ ਮਾਰਗ, ਪਟਿਆਲਾ ।
ਫੋਨ : 2215704
98159-54074

# ਕਰਤਾਰਪੁਰ - ਰਾਵੀ

## (ਸਿੱਖ ਇਨਕਲਾਬ ਦਾ ਸ੍ਰੋਤ)

**ਸੁਰਜੀਤ ਸਿੰਘ ਭਾਟੀਆ**
9-ਸਾਊਥ ਮਾਡਲ ਗਰਾਮ, ਲੁਧਿਆਣਾ

ਪਾਕਿਸਤਾਨ ਵਿੱਚ, ਦਰਿਆ ਰਾਵੀ ਦੇ ਪੱਛਮੀ ਕੰਢੇ ਉਤੇ ਸਥਿਤ ਕਰਤਾਰ ਪੁਰ ਪ੍ਰਤੀਕ ਹੈ, ਸਿੱਖੀ ਦੇ ਪ੍ਰਗਟ ਤੇ ਅਮਲੀ ਰੂਪ ਦਾ। ਇਹ ਇੱਕ ਐਸੀ ਪ੍ਰਯੋਗਸ਼ਾਲਾ ਸਾਬਤ ਹੋਇਆ, ਜਿਸ ਵਿਚੋਂ ਸਿੱਖੀ, ਜੀਵਨ-ਤਰਜ਼ ਦੇ ਰੂਪ ਵਿੱਚ ਨਿੱਤਰ ਕੇ ਸਾਹਮਣੇ ਆਈ। ਇਹ ਮੁੱਢ ਹੈ *"ਗੁਰਮੁਖਿ ਮਾਇਆ ਵਿਚ ਉਦਾਸੀ"* ਦੀ ਜੀਵਨ ਜੁਗਤੀ ਦਾ। ਇਸ ਜੀਵਨ ਜੁਗਤੀ ਨੂੰ ਗੁਰੂ ਨਾਨਕ ਦੇਵ ਨੇ ਆਪ ਹੰਢਾ ਕੇ ਪ੍ਰਮਾਣਤ ਵੀ ਕੀਤਾ ਅਤੇ ਆਪਣੇ ਸੰਪਰਕ ਵਿਚ ਆਉਣ ਵਾਲੇ ਕਈ ਪ੍ਰਾਣੀਆਂ ਦੀ ਐਸੀ ਕਾਇਆ ਕਲਪ ਕਰ ਦਿੱਤੀ ਕਿ ਉਹ *"ਮਾਣਸ ਤੋਂ ਦੇਵਤੇ"* ਹੋ ਗਏ। ਗੁਰੂ ਨਾਨਕ ਦੀ ਸਿਖਿਆ ਦੇ ਅਮਲੀ ਅਨੁਭਵ ਨੇ ਕਰਤਾਰਪੁਰ ਵਿਖੇ ਹੀ ਭਾਈ ਲਹਿਣਾ ਜੀ ਨੂੰ ਅੰਗਦ ਬਣਾਇਆ ਅਤੇ ਉਨ੍ਹਾਂ ਨੂੰ ਗੁਰੂ ਦੀ ਪਦਵੀ ਪ੍ਰਾਪਤ ਹੋਈ। ਗੁਰੂ ਨਾਨਕ ਦੇਵ ਨੇ ਅਵਤਾਰਵਾਦ ਅਤੇ ਪੈਗੰਬਰ ਦੇ ਸੰਕਲਪ ਨੂੰ ਖ਼ਤਮ ਕਰ ਦਿੱਤਾ। ਪਰਮਾਤਮਾ ਦੇ ਮਨੁੱਖੀ ਜਾਮੇ ਵਿੱਚ, ਭਗਵਾਨ ਬਣ ਕੇ ਪੈਦਾ ਹੋਣ ਦੇ ਵਿਚਾਰਾਂ ਨੂੰ ਵੀ ਰੱਦ ਕਰ ਦਿੱਤਾ ਅਤੇ ਵੇਦਾਂ, ਗੀਤਾ, ਤੌਰੇਤ, ਅੰਜੀਲ ਤੇ ਕੁਰਾਅਨ ਦੇ ਇਸ ਵਿਸ਼ੇ ਬਾਰੇ ਵਿਚਾਰਾਂ ਦਾ ਸਦਾ ਲਈ ਭੋਗ ਪਾ ਦਿੱਤਾ।

### (1) ਧਾਰਮਕ ਇਨਕਲਾਬ

ਕਰਤਾਰਪੁਰ ਨੁਮਾਇੰਦਗੀ ਕਰਦਾ ਹੈ ਉਸ ਸ਼ਾਂਤਮਈ ਇਨਕਲਾਬ ਦੀ ਜੋ ਉਨ੍ਹਾਂ ਨੇ ਧਰਮ ਦੇ ਖੇਤਰ ਵਿੱਚ ਲਿਆਂਦਾ। ਉਨ੍ਹਾਂ ਨੇ ਧਰਮ ਦਾ ਉਦੇਸ਼ ਹੀ ਬਦਲ ਦਿੱਤਾ। ਮੁਕਤੀ, ਬਹਿਸ਼ਤ ਤੇ ਸਵਰਗ ਵਰਗੇ ਖਿਚ ਪਾਊ ਵਿਸ਼ਿਆਂ ਨੂੰ ਉਨ੍ਹਾਂ ਨੇ ਫ਼ਰਜ਼ੀ ਸੰਕਲਪ ਤੇ ਖਿਆਲੀ ਪਲਾਓ ਹੀ ਦਸਿਆ। ਇਨ੍ਹਾਂ ਦੀ ਪ੍ਰਾਪਤੀ ਲਈ ਕੀਤੇ ਸਾਰੇ ਯਤਨ ਤੇ ਸਾਧਨ ਬੇਕਾਰ, ਕਰਮ ਕਾਂਡੀ ਅਤੇ ਪਾਖੰਡੀ ਸਿਲਸਿਲਾ ਬਣਕੇ ਰਹਿ ਗਏ। ਉਨ੍ਹਾਂ ***'ਹੁਕਮ ਰਜਾਈ ਚਲਣਾ'*** ਦੀ ਸਰਲ, ਸਹਿਜ ਤੇ ਸੰਜਮ ਵਾਲੀ ਕੁਦਰਤੀ ਜੀਵਨ ਜੁਗਤੀ ਨੂੰ ਹੀ ਧਰਮ ਦਾ ਰਾਹ ਦਸਿਆ। ਇਸ ਰਾਹ ਉਤੇ ਚਲਣ ਲਈ ਉਨ੍ਹਾਂ ਨੇ ਸੰਗਤ ਨੂੰ ਮਾਧਿਅਮ ਬਣਾਇਆ। ਸੰਗਤ ਇਕ ਐਸੀ ਪ੍ਰਯੋਗਸ਼ਾਲਾ ਬਣਾਈ ਜਿੱਥੇ ਮਨੁੱਖ ਦੀ ਸੁਰਤ, ਕੁਦਰਤ ਵਿੱਚ ਵੱਸਦੇ **ਕਰਤਾ ਪੁਰਖੁ** ਦੇ ਕਿਰਦਾਰ (ਸ਼ਬਦ) ਨਾਲ ਜੋੜੀ ਜਾ ਸਕਦੀ ਸੀ, ਸ਼ਬਦ ਤੇ ਸੁਰਤ ਦਾ ਸੰਗਮ ਸਥਾਪਤ ਹੋ ਸਕਦਾ ਸੀ। ਇਸ ਨਾਲ ਮਨੁੱਖ ਦਾ **ਕਰਤਾ ਪੁਰਖੁ** ਪਰਮਾਤਮਾ ਨਾਲ ਸਿੱਧਾ

ਸਮਪਰਕ ਸਥਾਪਤ ਹੋਣਾ ਸੰਭਵ ਹੋ ਗਿਆ ਅਤੇ ਹਰ ਪ੍ਰਕਾਰ ਦੇ ਦੇਵੀ ਦੇਵਤਿਆਂ ਅਤੇ ਪੀਰਾਂ ਪੈਗੰਬਰਾਂ ਦੀ ਵਿਚੋਲਗੀ ਬੇਲੋੜੀ ਹੋ ਗਈ। ਇਸ ਦੇ ਨਾਲ ਹੀ ਖਤਮ ਹੋ ਗਿਆ, ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਲਈ ਰਚਿਆ ਗਿਆ ਪੂਜਾ ਅਰਚਾ ਦਾ ਅਡੰਬਰ ਤੇ ਹੋਰ ਸਾਰਾ ਰੀਤੀ-ਵਾਦੀ ਸਿਲਸਿਲਾ; ਤੇ ਦੂਸਰੇ ਪਾਸੇ ਰੋਜ਼ੇ ਨਮਾਜ਼ਾਂ ਤੇ ਹੱਜ ਆਦਿ, ਜਿਨ੍ਹਾਂ ਦੀ ਗ਼ੁਲਾਮੀ ਕਰਦਾ ਮਨੁੱਖ ਸਾਧਾਰਨ ਜੀਵਨ ਤੋਂ ਉਖੱੜ ਗਿਆ ਸੀ। ਇਸ ਨੂੰ ਭਾਈ ਗੁਰਦਾਸ ਨੇ *"ਗੁਰਮੁਖਿ ਭਾਰ ਅਥਰਬਣ ਤਾਰਾ"* ਕਹਿਕੇ ਦਰਸਾਇਆ ਹੈ।

ਉਨ੍ਹਾਂ ਨੇ ਦਸਿਆ ਕਿ ਅਧਿਆਤਮਕ ਤੇ ਸੰਸਾਰੀ ਜੀਵਨ ਦਾ ਨਿਖੇੜ ਅਤੇ ਜੀਵਨ ਦੀ ਇਨ੍ਹਾਂ ਦੋ ਰਸਤਿਆਂ ਵਿੱਚ ਦੁਵੰਡ, ਗ਼ੈਰ ਕੁਦਰਤੀ ਹੈ। ਇਨ੍ਹਾਂ ਦੋਹਾਂ ਦਾ ਸੁਚੱਜਾ ਤੇ ਜੁੜਵਾਂ ਸੁਮੇਲ ਹੀ, ਸਾਵੀਂ ਤੇ ਪੱਧਰੀ ਜੀਵਨ ਜੁਗਤੀ ਹੈ। ਬੈਕੁੰਠ, ਬਹਿਸ਼ਤ ਤੇ ਮੁਕਤੀ ਜਾਂ ਨਿਜਾਤ, ਮਨਘੜਤ ਢਕੋਂਸਲੇ ਹਨ। ਇਨ੍ਹਾਂ ਲਈ ਕਿਸੇ ਪ੍ਰਕਾਰ ਦੀ ਮਿਹਨਤ, ਇੱਕ ਅੜਿੱਕਾ ਹੈ। ਵਕਤ ਜ਼ਾਇਆ ਕਰਨ ਵਾਲੀ ਗੱਲ ਹੈ। ਇਸ ਭਟਕਣਾਂ ਜਾਂ ਕੁਰਾਹੇ ਪੈਣ ਦੀ ਬਜਾਏ, ਸਿਧ ਪਧਰੀ ਜੀਵਨ ਤਰਜ਼ ਨੂੰ ਭਾਈ ਗੁਰਦਾਸ ਨੇ *"ਨਿਰਮਲ ਪੰਥ"* ਦਾ ਨਾਮ ਦਿੱਤਾ ਹੈ।

*"ਮਾਰਿਆ ਸਿੱਕਾ ਜਗਤ ਵਿੱਚ ਨਾਨਕ ਨਿਰਮਲ ਪੰਥ ਚਲਾਇਆ"*

(ਵਾਰ ੧, ਪਉੜੀ ੪੫)

ਇਸ ਤਰ੍ਹਾਂ ਮੁਕਤੀ, ਸਵਰਗ, ਜਾਂ ਨਿਜਾਤ ਤੇ ਬਹਿਸ਼ਤ ਦੀ ਪ੍ਰਾਪਤੀ ਲਈ ਰਚੇ ਗਏ ਗ੍ਰੰਥ-ਵੇਦ ਤੇ ਸਿਮ੍ਰਤੀਆਂ, ਤੇ ਦੂਸਰੇ ਪਾਸੇ ਤੌਰੇਤ, ਕੁਰਆਨ ਤੇ ਅੰਜੀਲ ਆਦਿ ਬੇ-ਅਰਥ ਹੋ ਜਾਂਦੇ ਹਨ।

ਗੁਰੂ ਨਾਨਕ ਦੇਵ ਵਲੋਂ ਸਥਾਪਤ ਕਰਤਾਰਪੁਰ ਦਾ ਡੇਰਾ ਇੱਕ ਮਨੁਖ ਨੂੰ ਧਾਰਮਿਕ ਗੁਲਾਮੀ ਵਿਚੋਂ ਕੱਢ ਕੇ ਨਿਰਮਲ ਪੰਥ ਉਤੇ ਚਲਾਉਣ ਦਾ ਮਸ਼ਕੀ ਕੇਂਦਰ ਸੀ,

ਬੁਧ ਧਰਮ ਦੇ ਅਨੁਯਾਈਆਂ, ਦਿਗੰਬਰਾਂ, ਸੰਨਿਆਸੀਆਂ, ਕਈ ਪ੍ਰਕਾਰ ਦੇ ਰਿਸ਼ੀਆਂ ਤੇ ਮੁਨੀਆਂ ਅਤੇ ਖਾਸ ਕਰਕੇ ਸਿੱਧ ਜੋਗੀਆਂ ਨੇ ਗ੍ਰਿਹਸਤੀ ਜੀਵਨ ਨੂੰ ਮਾਇਆ ਦਾ ਛਲਾਵਾ, ਬੇ ਸਮਝੀ ਤੇ ਅਵਿਦਿਆ ਗਰਦਾਨ ਕੇ ਲੋਕਾ ਨੂੰ ਸਾਧਾਰਨ ਜੀਵਨ ਤੋਂ ਇਸ ਕਦਰ ਉਪਰਾਮ ਤੇ ਉਚਾਟ ਕਰ ਰਖਿਆ ਸੀ ਕਿ ਉਹ ਸ਼ਾਂਤੀ ਤੇ ਸਕੂਨ ਹਾਸਲ ਕਰਨ ਲਈ, ਸੰਸਾਰੀ ਜੀਵਨ ਨੂੰ ਤਿਆਗ ਕੇ ਜੰਗਲਾਂ ਬੀਆਬਾਨਾਂ, ਜਾਂ ਮੜ੍ਹੀਆਂ ਮਸਾਨਾਂ ਵਿੱਚ ਰਹਿ ਕੇ ਤੇ ਕੰਦ ਮੂਲ ਉਤੇ ਨਿਰਬਾਹ ਕਰਨ ਨੂੰ ਹੀ ਮੁਕਤੀ ਦਾ ਰਾਹ ਤੇ ਜ਼ਿੰਦਗੀ ਦਾ ਉਦੇਸ਼ ਦੱਸਦੇ ਸਨ। ਜਿੰਦਗੀ ਤੋਂ ਭਗੌੜੇ ਹੋਏ ਇਨ੍ਹਾਂ ਲੋਕਾਂ ਦਾ ਉਪਦੇਸ਼, ਜਿਵੇਂ ਗੁਰੂ ਨਾਨਕ ਦੇਵ ਜੀ ਦੱਸਦੇ ਹਨ, *"ਜਗ ਪ੍ਰਬੋਧਹਿ ਮੜ੍ਹੀ ਬਧਾਵਹਿ"*, ਉਜਾੜੇ ਵੱਲ ਲੈ ਜਾ ਰਿਹਾ ਸੀ। ਭਾਵੇਂ ਇਹ ਲੋਕ ਭਿਖਿਆ ਤੇ ਦਾਨ ਪਾਤਰ ਲਈ ਵੱਸਦੀ ਦੁਨੀਆਂ ਦੇ ਚੱਕਰ ਕੱਟਦੇ ਸਨ, ਪਰ ਲੋਕਾਂ

ਵਿਚ ਤਿਆਗ ਦੀ ਭਾਵਨਾ ਅਤੇ ਸਤਿਕਾਰ ਦਾ ਬੀਜ ਬੀਜਦੇ ਰਹਿੰਦੇ ਸਨ। ਰਿੱਧੀਆਂ ਸਿੱਧੀਆਂ ਦੇ ਭਰਮ ਭੁਲੇਖੇ ਪਾ ਕੇ ਲੋਕਾਂ ਨੂੰ ਕਿਰਤ ਕਮਾਈ ਤੇ ਮਿਹਨਤ ਤੋਂ ਉਖਾੜ ਰਹੇ ਸਨ। ਲੋਕਾਂ ਦੀ ਮਾਨਸਿਕਤਾ ਇਸ ਕਦਰ ਡਾਵਾਂ ਡੋਲ ਹੋ ਰਹੀ ਸੀ ਕਿ ਉਹ ਸਰਾਪ ਤੇ ਨਰਕ ਦੇ ਡਰ ਤੇ ਵਰ ਅਥਵਾ ਸਵਰਗ ਦੇ ਲਾਲਚ ਦੀ ਉਲਝਣ ਵਿੱਚ ਫਸ ਕੇ ਸਵੈ ਵਿਸ਼ਵਾਸ ਬਿਲਕੁਲ ਖੋ ਚੁਕੇ ਸਨ। ਉਹ ਇਨ੍ਹਾਂ ਸਿੱਧਾਂ, ਜੋਗੀਆਂ ਤੇ ਭਿਕਸ਼ੂਆਂ ਆਦਿ ਅੱਗੇ ਡੁਲ੍ਹਦੇ ਰਹਿੰਦੇ ਸਨ। ਇਸ ਨਾਲ ਇੱਕ ਪਾਸੇ ਤਾਂ ਸਾਧਾਂ ਦੇ ਰੂਪ ਵਿਚ ਮੰਗਤਿਆਂ ਤੇ ਮਖੱਟੂਆਂ ਦੀਆਂ ਧਾੜਾਂ ਵਧ ਰਹੀਆਂ ਸਨ ਅਤੇ ਦੂਸਰੇ ਪਾਸੇ ਧਰਤੀ ਦੀ ਸਮਰਥਾ ਅਜਾਈ ਜਾ ਰਹੀ ਸੀ। ਭਾਂਜ ਵਾਦੀ ਰੁਚੀਆਂ ਪ੍ਰਧਾਨ ਹੋ ਰਹੀਆਂ ਸਨ। ਕਿਰਤ ਘਟ ਰਹੀ ਸੀ ਤੇ ਧਰਤੀ ਦਾ ਬੋਝ ਵਧ ਰਿਹਾ ਸੀ। ਲੋੜ ਸੀ ਇਸ ਰੁਚੀ ਨੂੰ ਠਲ੍ਹ ਪਾਉਣ ਦੀ।

## (2) ਸਭਿਆਚਾਰਕ ਇਨਕਲਾਬ

ਦੂਸਰੇ ਪਾਸੇ ਪੱਛਮ ਵੱਲੋਂ ਨਿੱਤ ਆਉਂਦੀਆਂ 'ਪਾਪ ਦੀਆਂ ਜੰਞਾਂ' ਵੱਲੋਂ ਲੁੱਟਾਂ, ਉਧਾਲਿਆਂ ਤੇ ਸਰਕਾਰੀ ਤਸ਼ਦੱਦ ਤੇ ਕਹਿਰ ਦੇ ਕਾਰਨ ਦੁਨੀਆਂ ਤ੍ਰਾਸ ਤ੍ਰਾਸ ਕਰ ਰਹੀ ਸੀ। ਭਾਵੇਂ ਦਰਿਆਵਾਂ ਦੇ ਪੱਤਨਾ, ਪ੍ਰਚੱਲਤ ਲਾਂਘਿਆਂ ਅਤੇ ਸ਼ਹਿਰਾਂ ਵਿੱਚ ਦਾਖ਼ਲ ਹੋਣ ਵਾਲੇ ਰਸਤਿਆਂ ਉੱਤੇ ਮੁਸਲਮਾਨ ਪੀਰਾਂ ਤੇ ਫ਼ਕੀਰਾਂ ਨੇ ਆਪਣੇ ਚਿਲ੍ਹੇ, ਤਕੀਏ, ਖ਼ਾਨਗਾਹਾਂ ਤੇ ਹੁਜਰੇ ਕਾਇਮ ਕੀਤੇ ਹੋਏ ਸਨ, ਇਹ ਪੀਰ ਵੀ ਆਮ ਤੌਰ ਉਤੇ ਤਿਆਗੀ ਜੀਵਨ ਹੀ ਬਤੀਤ ਕਰਦੇ ਸਨ। ਇਹ ਲੋਕ ਬੜੇ ਅਸਰਦਾਰ ਪਰਚਾਰਕ ਹੁੰਦੇ ਸਨ। ਵਿਹਾਰਕ ਜੀਵਨ ਦੀਆਂ ਦਲੀਲਾਂ ਦੇ ਆਧਾਰ ਉੱਤੇ, ਸਵੈ ਵਿਸ਼ਵਾਸ ਖੋ ਚੁੱਕੇ ਲੋਕਾਂ ਨੂੰ ਆਸਾਨੀ ਨਾਲ ਆਪਣੇ ਮਗਰ ਲਾ ਲੈਂਦੇ ਸਨ। ਇਨ੍ਹਾਂ ਦੇ ਕਈ ਸਿਲਸਿਲੇ ਸਨ, ਜੋ ਆਪੋ ਵਿੱਚ ਭਾਵੇਂ ਝਗੜਦੇ ਵੀ ਰਹਿੰਦੇ ਸਨ, ਪਰ ਕੁੱਲ ਮਿਲਾ ਕੇ ਇਹ ਲੋਕ-ਸਮੂਹ ਵਿੱਚ ਧਰਮ ਬਦਲੀ ਲਈ ਆਧਾਰ ਤਿਆਰ ਕਰ ਦਿੰਦੇ ਸਨ। ਜਦ ਕਦੀ ਕੋਈ ਹਮਲਾਵਰ, ਜਹਾਦ ਦੀ ਆੜ ਹੇਠਾਂ, ਫ਼ੌਜ ਦੀ ਧਾੜ ਲੈ ਕੇ ਆਉਂਦਾ, ਧਰਮ ਬਦਲੀ ਦੀ ਮੁਹਿੰਮ ਬੜੇ ਕਹਿਰ ਨਾਲ ਚਲਾਉਂਦਾ। ਇਸ ਨਾਲ ਆਮ ਲੋਕ ਸਹਿਜੇ ਹੀ ਇਸਲਾਮ ਕਬੂਲ ਕਰ ਲੈਂਦੇ। ਕਿਰਸਾਨੀ ਵਸੋਂ ਜੋ ਅਕਸਰ ਜ਼ਮੀਨ ਨਾਲ ਬੱਝੀ ਹੋਈ ਹੁੰਦੀ ਸੀ, ਬੜੀ ਛੇਤੀ ਧਰਮ ਪ੍ਰੀਵਰਤਨ ਲਈ ਤਿਆਰ ਹੋ ਜਾਂਦੀ ਸੀ। ਇਨ੍ਹਾਂ ਹਮਲਿਆਂ ਦੇ ਜ਼ੁਲਮ ਦੀ ਹਨੇਰੀ ਅੱਗੇ ਹਿੰਦੁਸਤਾਨੀ ਸਭਿਆਚਾਰ, ਕਾਫ਼ੂਰ ਦੀ ਮੁਸ਼ਕ ਵਾਂਗ ਉੱਡ ਪੁੱਡ ਜਾਂਦਾ। ਰਾਵੀ ਦੇ ਪੱਛਮ ਵੱਲ ਦੀ 90% ਕਿਰਸਾਨੀ ਵਸੋਂ, ਗੁਰੂ ਨਾਨਕ ਕਾਲ ਤੱਕ ਮੁਸਲਮਾਨ ਹੋ ਚੁੱਕੀ ਸੀ। ਧਾਵੀ ਲੁਟੇਰੇ ਇਸ ਵੱਸੋਂ ਦਾ ਵੀ ਕੋਈ ਲਿਹਾਜ਼ ਨਾ ਕਰਦੇ। ਜਹਾਦ ਤਾਂ ਧਾੜਵੀਆਂ ਲਈ ਇੱਕ ਮੁਖੌਟਾ ਸੀ। ਅਸਲ ਮੰਤਵ ਤਾਂ ਲੁੱਟ ਖਸੁੱਟ ਸੀ ਜਾਂ ਇਲਾਕਾ ਫ਼ਤਹ ਕਰਕੇ ਇਸਲਾਮੀ ਰਾਜ ਕਾਇਮ ਕਰਨਾ। ਗੁਰੂ ਜੀ ਲਿਖਦੇ ਹਨ ਕਿ ਕੁਰਾਨ ਪੜ੍ਹਣ ਵਾਲੀਆਂ ਮੁਸਲਮਾਨੀਆਂ ਵੀ, ਹਿੰਦੂ ਤੀਵੀਆਂ

ਵਾਂਗ ਹੀ ਕਸ਼ਟ ਭੋਗਦੀਆਂ ਖ਼ੁਦਾ ਖ਼ੁਦਾ ਕਰਦੀਆਂ ਸਨ। ਹਾਕਮ ਟੋਲਾ ਲੋਕਾਂ ਦੀ ਰਖਿਆ ਕਰਨ ਦੀ ਥਾਵੇਂ ਉਨ੍ਹਾਂ ਦਾ ਖ਼ੂਨ ਸ਼ੇਰਾਂ ਵਾਂਗ ਚੱਟ ਰਿਹਾ ਸੀ ਤੇ ਕੁਤਿਆਂ ਵਾਂਗ ਵਲੂੰਧਰ ਰਿਹਾ ਸੀ। (ਵਾਰ ਮਲਾਰ ਮ: ੧, ਪੰ: ੧੨੮੮)

*ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥*

(ਭਾਈ ਗੁਰਦਾਸ ਵਾਰ -੧/੩੦)

*ਇਸ ਜ਼ੁਲਮੋ ਸਿਤਮ ਨੂੰ ਕੌਣ ਠਲ੍ਹ ਪਾਏ ?*

ਭਾਵੇਂ ਹਿੰਦੁਸਤਾਨ ਵਿੱਚ ਪ੍ਰਚਲਤ ਵਰਨ ਵੰਡ ਅਨੁਸਾਰ ਦੇਸ਼ ਦੀ ਰਾਖੀ ਖੱਤਰੀਆਂ ਦੀ ਜ਼ੁੰਮੇਵਾਰੀ ਸੀ, ਪਰ ਉਹ ਲੋਕ ਇਸ ਜ਼ੁੰਮੇਵਾਰੀ ਤੋਂ ਅਵੇਸਲੇ ਹੋਕੇ ਵੇਲੇ ਦੀ ਸਰਕਾਰ ਪਾਸੋਂ ਆਪਣੀ ਨਿੱਜੀ ਸਲਾਮਤੀ ਤੇ ਸੁਖੀ ਜੀਵਨ ਦੀ ਲੋਚਾ ਕਰਦੇ ਸਨ। ਹਰ ਹੀਲੇ ਸਰਕਾਰ ਦਾ ਕੰਮ ਕਰਦੇ ਸਨ। ਸਰਕਾਰੇ ਦਰਬਾਰੇ ਪ੍ਰਵਾਣ ਚੜ੍ਹਣ ਲਈ *'ਨੀਲੇ ਵਸਤ੍ਰ'* ਪਹਿਣਦੇ ਸਨ ਅਤੇ ***'ਅੰਤਰ ਪੂਜਾ ਪੜਹਿ ਕਤੇਬਾਂ ਸੰਜਮ ਤੁਰਕਾਂ ਭਾਈ'*** ਦਾ ਪਖੰਡੀ ਜੀਵਨ ਜੀਊ ਰਹੇ ਸਨ। ਚੌਂਕੇ ਦੀ ਭਿੱਟ ਤੋਂ ਖਾਸ ਮੁਹਤਾਤ, ਇਹ ਲੋਕ ***'ਅਭਾਖਿਆ ਕਾ ਕੁਠਾ ਬਕਰਾ'*** ਖਾਣ ਲੱਗ ਪਾਏ ਸਨ। ਜਨ-ਸਮੂਹ ਅੰਦਰ ਗੁਲਾਮੀ ਦੀ ਭਾਵਨਾ ਇਸ ਕਦਰ ਘਰ ਕਰ ਗਈ ਸੀ ਕਿ ਉਹ ਆਪਣੀ ਬੋਲੀ ਵੀ ਨਹੀਂ ਸਨ ਬੋਲਦੇ। ***'ਮਲੇਛ ਭਾਖਿਆ ਗਹੀ'*** ਅਤੇ ***'ਘਰ ਘਰ ਮੀਆਂ ਸਭਨਾ ਜੀਆਂ ਬੋਲੀ ਅਵਰ ਤੁਮਾਰੀ'*** ਇਨ੍ਹਾਂ ਦਾ ਸਭਿਆਚਾਰਕ ਕਿਰਦਾਰ ਹੋ ਗਿਆ ਸੀ। ਅਜੇਹੇ ਨਿਤਾਨੇ ਲੋਕਾਂ ਪਾਸੋਂ ਕੀ ਆਸ ਹੋ ਸਕਦੀ ਸੀ? ਲੋੜ ਸੀ ਇਨ੍ਹਾਂ ਦੀ ਸੁੱਤੀ ਹੋਈ ਆਤਮਾ ਨੂੰ ਜਗਾਉਣ ਦੀ। **ਕਰਤਾਰਪੁਰ ਪ੍ਰਤੀਕ ਹੈ ਇਸ ਸੁੱਤੀ ਹੋਈ ਆਤਮਾ ਨੂੰ ਜਗਾਉਣ ਦਾ, ਲੋਕਾਈ ਵਿੱਚ ਨਵਾਂ ਸਾਹਸ ਅਤੇ ਨਰੋਆ ਜੀਵਨ ਜਿਉਣ ਲਈ ਉਤਸ਼ਾਹ ਪੈਦਾ ਕਰਨ ਦਾ।**

## (3) ਉਖੜਿਆ ਹੋਇਆ ਟੱਬਰਦਾਰੀ ਜੀਵਨ

ਇਸ ਉਖੜੇ ਹੋਏ ਜੀਵਨ ਦੀ ਸਭ ਤੋਂ ਚੋਖੀ ਮਾਰ ਇਸਤ੍ਰੀ ਜਾਤੀ ਨੂੰ ਪੈ ਰਹੀ ਸੀ। ਤਿਆਗੀ ਜੀਵਨ ਇਸਤ੍ਰੀ ਦੇ ਤਿਆਗ ਤੋਂ ਹੀ ਸ਼ੁਰੂ ਹੁੰਦਾ ਹੈ। ਗੋਰਖ ਨਾਥ ਨੇ ਤਾਂ ਇਸਤ੍ਰੀ ਨੂੰ ਧਾਰਮਿਕ ਜੀਵਨ ਦੇ ਰਾਹ ਵਿੱਚ ਵੱਡੀ ਰੁਕਾਵਟ ਮੰਨਦਿਆਂ ਹੋਇਆਂ, ਇਸ ਨੂੰ ***ਬਾਘਣੀ*** ਕਿਹਾ ਹੈ। ਇਹ ਨਾ ਕੇਵਲ ਧਾਰਮਿਕ ਪਖੋਂ ਹੀ ਤ੍ਰਿਸਕਾਰੀ ਹੋਈ ਸੀ, ਸਗੋਂ ਘਰੇਲੂ ਜੀਵਨ ਵਿੱਚ ਵੀ ਇਸ ਦਾ ਕੋਈ ਆਦਰਯੋਗ ਸਥਾਨ ਨਹੀਂ ਸੀ। ਫਿਰ ਹਮਲਾ ਆਵਰਾਂ ਦੇ ਰੋਹ ਦਾ ਸਭ ਤੋਂ ਵਧ ਸ਼ਿਕਾਰ ਇਹ ਵਿਚਾਰੀ ਹੀ ਹੁੰਦੀ ਸੀ।

ਅਸੁਰੱਖਿਅਤ ਮਾਹੌਲ ਵਿੱਚ ਰਹਿ ਕੇ ਪਤੀ ਪਤਨੀ ਦੀ ਭਾਵੁਕ ਸਾਂਝ ਦਾ ਅਹਿਸਾਸ ਅਲੋਪ ਹੋ ਰਿਹਾ ਸੀ ਅਤੇ ਗ੍ਰਹਿਸਤੀ ਜੀਵਨ ਤਹਿਸ ਨਹਿਸ ਹੋ ਰਿਹਾ ਸੀ। ਭਾਈ ਗੁਰਦਾਸ ਲਿਖਦੇ ਹਨ :

*ਇਸਤ੍ਰੀ ਪੁਰਖੈ ਦਾਮ ਹਿਤ ਭਾਵੇਂ ਆਇ ਕਿਥਾਊ ਜਾਈ॥*

(ਵਾਰ ੧/੩੦)

ਇਸ ਕਰਕੇ ਆਦਮੀਆਂ ਤੇ ਜ਼ਨਾਨੀਆਂ ਦੋਹਾਂ ਦਾ ਜ਼ਾਤੀ ਆਚਰਨ ਵੀ ਨਿੱਘਰ ਗਿਆ ਸੀ।

*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥*
*ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥*
*ਸਰਮੁ ਗਇਆ ਘਰ ਆਪਣੈ ਪਤਿ ਉਠਿ ਚਲੀ ਨਾਲਿ॥*
*ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥*

(ਪੰ: ੧੨੪੨)

ਇਸ ਪ੍ਰਕਾਰ ਹਰ ਪਖੋਂ ਉਖੱੜ ਚੁੱਕੇ ਜੀਵਨ ਨੂੰ ਮੁੜ ਸੰਗਠਿਤ ਕਰਨ ਦਾ ਕਾਰਜ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਖੇ ਹੀ ਆਰੰਭ ਕੀਤਾ।

## (4) ਗੁਰਮੁਖ ਮਾਇਆ ਵਿਚਿ ਉਦਾਸੀ :

ਗੁਰੂ ਨਾਨਕ ਦੇਵ ਦਾ ਜੀਵਨ ਸਿਧਾਂਤ ਹੈ, *'ਗੁਰਮੁਖ ਮਾਇਆ ਵਿੱਚ ਉਸਾਦੀ॥'* ਇਸ ਦੀ ਜੁਗਤ ਹੈ, ਕਿਰਤ ਕਮਾਈ ਉਤੇ ਆਧਾਰਤ ਟਿਕਵਾਂ ਸੰਸਾਰੀ ਜੀਵਨ ਜਿਉਂਦਿਆਂ, ਆਤਮਿਕ ਤੌਰ ਉਤੇ ਪਰਮ ਸੱਚ ਪਰਮਾਤਮਾ ਨਾਲ ਜੁੜੇ ਰਹਿਣਾ। ਦ੍ਰਿਸ਼ਟੀ ਪਰਮਾਤਮਾ ਵੱਲ ਰਖਦਿਆਂ, ਟੱਬਰ ਦਾਰੀ ਜੀਵਨ ਜਿਊਣਾ। ਯਾਨੀ ਗ੍ਰਿਹਸਤੀ ਜੀਵਨ ਤੇ ਧਰਮ ਨੂੰ ਇਕਠਿਆਂ ਚਲਾਉਣਾ। ਜੇ ਉਦਾਸੀ ਤੇ ਬੈਰਾਗੀ ਜੀਵਨ ਆਪਣੇ ਆਪ ਵਿੱਚ ਅਧੂਰਾ ਤੇ ਜ਼ਿੰਦਗੀ ਨਾਲੋਂ ਉਖੜਿਆ ਹੋਇਆ ਹੈ ਤਾਂ ਮਾਇਆ ਧਾਰੀ ਜੀਵਨ ਵੀ ਉਸਾਰੂ ਨਹੀਂ। ਧਰਮ ਤੇ ਮਾਇਆ ਦਾ ਸੰਤੁਲਤ ਸਹਿਯੋਗ ਹੀ ਜੀਵਨ ਦਾ ਸਾਧਾਰਨੀ ਕਰਨ ਹੈ, *'ਹੁਕਮ ਰਜਾਈ ਚਲਣਾ'* ਦਾ ਰਾਹ ਹੈ, ਸਹਿਜ ਤੇ ਸੰਜਮ ਦਾ ਰਾਹ ਹੈ, ਜਿਸ ਵਿੱਚ ਕੋਈ ਭਾਜੜ ਨਹੀਂ, ਤੇ ਨਾ ਹੀ ਕੋਈ ਉਪਰਾਮਤਾ ਜਾਂ ਬੇਬਸੀ।

ਇਸ ਦਾ ਅਮਲੀ ਤਜਰਬਾ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਤੋਂ ਕੀਤਾ, ਜਿਵੇਂ ਭਾਈ ਗੁਰਦਾਸ ਲਿਖਦੇ ਹਨ :

*ਫਿਰਿ ਬਾਬਾ ਆਇਆ ਕਰਤਾਰ ਪੁਰਿ, ਭੇਖ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ, ਮੰਜੀ ਬੈਠਿ ਕੀਆ ਅਵਤਾਰਾ।*

(ਵਾਰ ੧/੩੮)

ਇਸ ਉਦੇਸ਼ ਨੂੰ ਪੂਰਾ ਕਰਨ ਲਈ ਗੁਰੂ ਜੀ ਨੇ, ਕਰਤਾਰਪੁਰ ਦੀ ਸਥਾਪਨਾ ਸੰਗਤ ਦੇ ਡੇਰੇ ਨੂੰ ਕੇਂਦਰ ਬਣਾ ਕੇ ਕੀਤੀ ਅਤੇ ਇਹ ਹੀ ਮਾਧਿਅਮ ਬਣਿਆ ਗੁਰੂ ਜੀ ਦੇ ਧਾਰਮਿਕ ਤੇ ਸਮਾਜਿਕ ਇਨਕਲਾਬ ਨੂੰ ਸੁਚਾਰੂ ਤੇ ਅਮਲੀ ਰੂਪ ਦੇਣ ਦਾ। ਸੰਗਤ ਵਿੱਚ ਹਾਜ਼ਰ ਹਰ ਵਿਅਕਤੀ ਦੀ ਸੁਰਤ, ਗੁਰ ਉਪਦੇਸ਼

ਰਾਹੀਂ, ਸ਼ਬਦ ਨਾਲ, **ਕਰਤਾ ਪੁਰਖੁ** ਦੇ ਕਿਰਦਾਰ ਅਥਵਾ ਪਰਮ ਸੱਚ ਨਾਲ ਜੁੜਦੀ ਹੈ। ਇਸ ਕਿਰਦਾਰ ਨੂੰ ਜੀਵਨ ਧਾਰਨਾ ਬਣਾਉਣ ਨਾਲ ਉਸ ਦਾ ਵਿਅਕਤੀਗਤ ਆਚਰਨ ਉਸਰਦਾ ਹੈ ਤੇ ਉਹ ***'ਸਚਹੁ ਓਰੈ ਸਭ ਕੋ ਉਪਰ ਸਚ ਆਚਾਰ'*** ਦੇ ਰਾਹੇ ਪੈਂਦਾ ਹੈ।

ਸਿੱਟੇ ਵਜੋ ਕੁੱਲ ਸੰਗਤ ਇੱਕ ਸਮੁੱਚ ਦੇ ਰੂਪ ਵਿੱਚ ਐਸੀ ਇਕਾਈ ਬਣ ਜਾਂਦੀ ਹੈ, ਜਿਸ ਵਿੱਚ ਸਭ ਲੋਕ, ਹਰ ਉਮਰ ਤੇ ਹਰ ਕਿੱਤੇ ਦੇ ਲੋਕ, ਕੀ ਪੁਰਸ਼ ਤੇ ਕੀ ਤੀਵੀਆਂ, ਇੱਕ ਸਾਂਝੀ ਸੋਚ ਅਤੇ ਸਾਂਝੀ ਸੁਰਤ ਵਿੱਚ ਪਰੋਏ ਜਾਂਦੇ ਹਨ। ਉਨ੍ਹਾਂ ਵਿੱਚ ਹਰ ਪ੍ਰਕਾਰ ਦੇ ਭੇਦਭਾਵ ਤੇ ਵਖੇਵੇਂ, ਭਾਵੇਂ ਉਹ ਧਾਰਮਿਕ ਹੋਣ, ਜਾਂ ਕਿੱਤਿਆਂ ਤੇ ਜਾਤਾਂ ਦੇ ਹੋਣ, ਜਾਂ ਪੀੜ੍ਹੀਆਂ ਤੋਂ ਚਲੀ ਆ ਰਹੀ ਛੂਤ ਛਾਤ ਅਥਵਾ ਊਚ ਨੀਚ ਦੇ ਸੰਸਕਾਰਾਂ ਦੇ ਰੂਪ ਵਿੱਚ ਹੋਣ, ਅਮਲੀ ਤੌਰ ਉੱਤੇ ਖ਼ਤਮ ਹੋ ਜਾਂਦੇ ਹਨ। ਜਦ ਸੋਚਨੀ ਇੱਕ ਹੋ ਗਈ, ਸੁਰਤ ਇੱਕ ਹੋ ਗਈ, ਤਾਂ ਇੱਕ ਪੱਧਰ ਉੱਤੇ ਇਕੱਠੇ ਰਲ ਕੇ ਬੈਠਿਆਂ ਸੁਭਾਵਕ ਹੀ ਸਭ ਦਾ ਜੀਵਨ ਨਜ਼ਰੀਆ ਇੱਕ ਹੋ ਜਾਵੇਗਾ। ਉਹ ਜੀਵਨ ਦੇ ਹਰ ਮਸਲੇ, ਹਰ ਸਮੱਸਿਆ ਤੇ ਹਰ ਅੜਾਉਣੀ ਨੂੰ ਇਸੇ ਨਜ਼ਰੀਏ ਨਾਲ ਦੇਖਣਗੇ - ਉਹ ਨਜ਼ਰੀਆ ਜਾਂ ਦ੍ਰਿਸ਼ਟੀ ਜੋ ਗੁਰੂ ਦੇ ਉਪਦੇਸ਼ ਦੁਆਰਾ, ਉਨ੍ਹਾਂ ਦੀ ਸੁਰਤ ਵਿੱਚ ਸਥਾਪਤ ਹੋਈ ਹੈ। ਇਸ ਨੂੰ ਅਸੀਂ ਸ਼ਬਦ ਦ੍ਰਿਸ਼ਟੀ ਆਖ ਸਕਦੇ ਹਾਂ। ਜੀਵਨ ਨਜ਼ਰੀਏ ਨੂੰ ਬਦਲਣਾ ਹੀ ਆਧਾਰ ਸੀ ਗੁਰੂ ਨਾਨਕ ਦੇਵ ਦੇ ਇਨਕਲਾਬ ਦਾ।

ਜਨ ਸਮੂਹ ਵਿੱਚ ਭੇਡਚਾਲ ਤੇ ਜਨ-ਮਤ Mob-psychology ਦੀ ਰੁਚੀ ਪੈਦਾ ਹੋ ਸਕਦੀ ਹੈ। ਇਸ ਤੋਂ ਵਰਜਣ ਲਈ, ਇਸ ਵਿੱਚ ਨਾਮ ਦਾ ਬੰਧੇਜ ਲਾਜ਼ਮੀ ਸੀ। ਇਸ ਲਈ ਗੁਰੂ ਨਾਨਕ ਦੇਵ ਨੇ ਸੰਗਤ ਨੂੰ ਪਰੀਭਾਸ਼ਤ ਕਰਦਿਆਂ ਕਿਹਾ ਹੈ :

***ਸਤਿ ਸੰਗਤ ਕੈਸੀ ਜਾਣੀਐ, ਜਿਥੈ ਏਕੋ ਨਾਮੁ ਵਿਖਾਣੀਐ।*** (ਪੰ: ੭੨)

ਗੁਰੂ ਰਾਮ ਦਾਸ ਜੀ ਨੇ ਇਸੇ ਬੰਦਸ਼ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ ਹੈ:

***ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ।*** (ਪੰ: ੯੧)

ਗੁਰੂ ਅਰਜਨ ਦੇਵ ਜੀ ਨੇ, ਸਤਿ ਸੰਗ ਨੂੰ ਕਰਤੇ ਦੀ ਪੁਰੀ ਲਿਖਿਆ ਹੈ।

***ਕਰਤਾਰ ਪੁਰ ਕਰਤਾ ਵਸੈ ਸੰਤਨ ਕੈ ਪਾਸਿ।*** (ਪੰ: ੮੧੬)

ਧਰਮ ਸੱਚ ਦੇ ਧਿਆਨ ਵਿੱਚ ਇੱਕ ਸੁਰ ਹੋਈ ਸੰਗਤ ਹੀ ਤਾਂ ***ਸਚਖੰਡ ਹੈ 'ਸਚ ਖੰਡਿ ਵਸੈ ਨਿਰੰਕਾਰ ਹੈ।'*** ਜਿਥੇ ਹਰ ਮਨੁਖ ਦੀ ਸੁਰਤ, ਮਤਿ, ਮਨ ਤੇ ਬੁਧੀ

ਸੱਚ ਸ਼ਬਦ ਦੀ ਘਾੜਤ ਵਿੱਚ ਘੜੇ ਜਾਂਦੇ ਸਨ, ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸਥਾਪਤ ਕੀਤਾ। ਜਪੁ ਸਾਹਿਬ ਵਿੱਚ ਬਿਆਨ ਕੀਤੇ ਸਚ ਖੰਡ ਨੂੰ ਅਸਲੀ ਰੂਪ ਦਿਤਾ।

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਵਲੋਂ ਸਥਾਪਤ, ਕਰਤਾਰਪੁਰ ਦਾ ਕੇਂਦਰ, ਧਰਮ ਤੇ ਸਮਾਜ ਦੋਹਾਂ ਨੂੰ, ਇਕਠਿਆਂ ਪੱਕੇ ਪੈਰਾਂ ਉੱਤੇ ਖੜਾ ਕਰਨ ਦਾ ਸਰੋਤ ਬਣ ਗਿਆ, ਜਿੱਥੇ ਵਿਅਕਤੀ ਤੇ ਸਮਾਜ ਦੋਹਾਂ ਦੀ ਕਾਇਆ ਕਲਪ ਹੋ ਸਕਦੀ ਸੀ।

ਕਰਤਾਰਪੁਰ ਵਿੱਚ ਸਥਾਪਤ ਸੰਗਤ ਦੇ ਡੇਰੇ ਨੂੰ ਗੁਰੂ ਨਾਨਕ ਦੇਵ ਜੀ ਨੇ ਐਸਾ ਰੂਪ ਦਿੱਤਾ ਜਿੱਥੇ ਆਉਣ ਵਾਲੇ ਲੋਕ ਇਸ ਨੂੰ ਆਪਣਾ ਘਰ, ਆਪਣੇ ਪਿਉ ਦਾ ਘਰ, ਆਪਣੇ ਗੁਰੂ ਦਾ ਘਰ ਮੰਨ ਕੇ ਠਹਿਰ ਸਕਣ, ਕਿਆਮ ਕਰ ਸਕਣ, ਅਤੇ ਜਿਥੋਂ ਮਿਲਦੀ ਸਿਖਿਆ ਤੋਂ ਪ੍ਰਭਾਵਤ ਹੋਕੇ ਇਸ ਨੂੰ ਜੀਵਨ ਜੁਗਤੀ ਦੇ ਰੂਪ ਵਿਚ ਅਪਣਾਅ ਸਕਣ। ਫਿਰ ਗੁਰ-ਉਪਦੇਸ਼ ਤੇ ਇਸ ਅਨੁਸਾਰ ਜੀਵਨ ਜੁਗਤੀ ਨੂੰ ਲੋਕਾਂ ਵਿੱਚ ਪਰਚਾਰ ਕੇ, ਭਟਕੀ ਹੋਈ ਲੋਕਾਈ ਵਿਚ ਸੰਤੁਲਿਤ ਜੀਵਨ ਜਿਉਣ ਲਈ ਉਤਸ਼ਾਹ ਪੈਦਾ ਕਰ ਸਕਣ। ਇਹ ਸੀ ਗੁਰੂ ਨਾਨਕ ਦੇਵ ਜੀ ਦਾ ਢੰਗ, ਇੱਕ ਤੋਂ ਇੱਕੀਸ, ਤੇ ਫਿਰ ਨਗਰ ਨਗਰ ਵਿੱਚ, ਉਨ੍ਹਾਂ ਦਾ ਪੈਗ਼ਾਮ ਪਹੁੰਚਾਣ ਦਾ, ਜਿਸ ਦਾ ਮੂਲ ਸਰੋਤ ਬਣਿਆ ਕਰਤਾਰਪੁਰ।

## (5) ਕਰਤਾਰਪੁਰ ਦੀ ਭੂਗੋਲਿਕ ਸਥਿਤੀ

ਕਰਤਾਰਪੁਰ ਦੀ ਸਥਾਪਨਾ ਲਈ ਥਾਂ ਦੀ ਚੋਣ, ਗੁਰੂ ਜੀ ਨੇ ਆਪਣੀ ਵਿਉਂਤ ਨੂੰ ਮੁਖ ਰਖਕੇ ਕੀਤੀ ਪ੍ਰਤੀਤ ਹੁੰਦੀ ਹੈ। ਇਸ ਦੇ ਦੋ ਪੱਖ ਸਾਹਮਣੇ ਆਉਂਦੇ ਹਨ। ਪਹਿਲਾ ਹੈ ਭੌਤਕ ਸਥਿਤੀ ਜਿਸ ਨੂੰ ਸਥਾਨ (Site) ਆਖ ਸਕਦੇ ਹਾਂ ਅਤੇ ਦੂਸਰਾ ਹੈ ਇਸ ਦੇ ਆਲੇ ਦੁਆਲੇ ਵਸਦੇ ਲੋਕਾਂ ਦੀਆਂ ਧਾਰਮਿਕ ਤੇ ਸਭਿਆਚਾਰਕ ਰੁਚੀਆਂ ਉਤੇ ਆਧਾਰਤ ਆਪਸੀ ਸੰਬੰਧ, ਜਿਸ ਨੂੰ ਮਾਨਵੀ ਸਥਿਤੀ ਆਖ ਸਕਦੇ ਹਾਂ। ਸਥਿਤੀ ਦੇ ਇਹ ਦੋਵੇਂ ਪੱਖ ਰਲਕੇ ਹੀ ਭੂਗੋਲਕ ਸਥਿਤੀ ਬਣਦੇ ਹਨ। ਨਗਰ ਸਥਾਪਨਾ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਵਿਚਾਰਾਂ ਦੀ ਉਚਿਤ ਵਰਤੋਂ ਗੁਰੂ ਨਾਨਕ ਦੇਵ ਜੀ ਦੀ ਸੂਝ ਸਿਆਣਪ ਤੇ ਪ੍ਰਬੀਣਤਾ ਨੂੰ ਦ੍ਰਿਸ਼ਟਮਾਨ ਕਰਦੀ ਹੈ।

ਖੇਤੀ ਬਾੜੀ ਦਾ ਕਿੱਤਾ ਹਮੇਸ਼ਾ ਹੀ ਟਿਕਵੇਂ ਸੰਸਾਰੀ ਜੀਵਨ ਦਾ ਆਧਾਰ ਰਿਹਾ ਹੈ। ਇਸ ਲਈ ਗੁਰੂ ਜੀ ਨੇ ਕਰਤਾਰਪੁਰ ਦੀ ਸਥਾਪਨਾ ਲਈ ਐਸੀ ਥਾਂ ਚੁਣੀ ਜਿਥੇ ਖੁੱਲ੍ਹੀ ਜ਼ਮੀਨ ਅਤੇ ਖੁੱਲ੍ਹਾ ਪਾਣੀ ਉਪਲਬਧ ਸੀ। ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਂਨ ਕੋਸ਼ ਵਿੱਚ ਪੰਨਾ 303 ਉਤੇ ਦਿੱਤੇ ਨਕਸ਼ੇ ਅਨੁਸਾਰ, ਇਹ ਥਾਂ ਦਰਿਆ ਰਾਵੀ ਦੇ ਪਛਮੀ ਕੰਢੇ ਉਤੇ, ਦੋ ਨਦੀਆਂ ਰਾਵੀ ਅਤੇ ਬਸੰਤਰ ਦੇ ਸੰਗਮ ਤੋਂ ਕੁਝ ਹੇਠਾਂ ਸਥਿਤ ਹੈ। ਜੇ ਇਸ ਨਕਸ਼ੇ ਨੂੰ ਜਨਮ ਸਾਖੀਆਂ ਦੀ ਸਹਾਇਤਾ ਨਾਲ ਪੜ੍ਹੀਏ

ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਦੂਰ ਦੂਰ ਤਕ ਪਸਰੀ ਮੰਡ ਦੀ ਇਹ ਜ਼ਮੀਨ, ਬਰੇਤਿਆਂ, ਦਲਦਲ ਤੇ ਸਰਕੰਡੇ ਨਾਲ ਭਰੀ ਹੋਈ ਸੀ। ਖ਼ਾਲੀ ਪਈ ਇਸ ਜ਼ਮੀਨ ਨੂੰ ਗੁਰੂ ਜੀ ਨੇ ਆਪਣੇ ਅਨਿੰਨ ਸੇਵਕ ਸਿਖਾਂ ਨਾਲ ਮਿਲਕੇ ਸਾਫ਼ ਕੀਤਾ ਅਤੇ ਵਾਹੀ ਯੋਗ ਬਣਾ ਲਿਆ ਅਤੇ ਇਸ ਤਰ੍ਹਾਂ ਕਰਤਾਰਪੁਰ ਵਿੱਚ ਆਉਣ ਤੇ ਰਹਿਣ ਵਾਲੀ ਸੰਗਤ ਦਾ ਆਰਥਿਕ ਆਧਾਰ ਕਾਇਮ ਹੋ ਗਿਆ।

## (6) ਬੰਜਰ ਧਰਤੀ ਦਾ ਵਿਕਾਸ

ਅਸੀਂ ਕਹਿ ਸਕਦੇ ਹਾਂ ਕਿ ਗੁਰੂ ਜੀ ਨੇ ਜ਼ਿੰਦਗੀ ਤੋਂ ਉਖੱੜ ਚੁੱਕੇ ਲੋਕਾਂ ਦੇ ਮਾਨਸਿਕ ਵਿਕਾਸ ਤੋਂ ਪਹਿਲਾਂ ਇਸ ਗ਼ੈਰ ਆਬਾਦ ਤੇ ਅਜਾਈਂ ਜਾ ਰਹੀ ਜ਼ਮੀਨ ਦਾ, ਆਪਣੇ ਹੱਥਾਂ ਦੀ ਮਿਹਨਤ, ਦਸਾਂ ਨਹੁੰਆਂ ਦੀ ਕਿਰਤ ਨਾਲ ਵਿਕਾਸ ਕਰਕੇ ਫ਼ਸਲਾਂ ਉਗਾਣੀਆਂ ਸ਼ੁਰੂ ਕਰ ਦਿੱਤੀਆਂ ਸਨ। ਸਿੱਖੀ ਦਾ ਮੁਢੱਲਾ ਸਿਧਾਂਤ ***ਦਸਾਂ ਨਹੁੰਆਂ ਦੀ ਕਿਰਤ*** ਕਰਤਾਰਪੁਰ ਤੋਂ ਹੀ ਸ਼ੁਰੂ ਹੋਇਆ ਪ੍ਰਤੀਤ ਹੁੰਦਾ ਹੈ। ਇਨ੍ਹਾਂ ਫ਼ਸਲਾਂ ਦੀ ਉਪਜ ਦੇ ਆਧਾਰ ਉਤੇ ਹੀ ਗੁਰੂ ਜੀ ਦਾ ਲੰਗਰ ਚਲਦਾ ਸੀ। ਸੰਗਤ ਦੇ ਇਸ ਡੇਰੇ ਦਾ ਵਿਹੜਾ ਕਾਫ਼ੀ ਵਿਸ਼ਾਲ ਹੋਵੇਗਾ ਜਿੱਥੇ ਕਾਫ਼ੀ ਸੰਗਤ ਠਹਿਰ ਸਕਦੀ ਸੀ, ਕਈ ਕਈ ਦਿਨ ਵਿਸ਼ਰਾਮ ਕਰ ਸਕਦੀ ਸੀ। ਸੇਵਾ ਵੀ ਕਰਦੀ ਸੀ, ਗੁਰ ਉਪਦੇਸ਼ ਵੀ ਸੁਣਦੀ ਸੀ। ਨਾਲ ਵਗਦੇ ਦਰਿਆ ਤੇ ਇਸ਼ਨਾਨ ਕਰਨ, ਅਤੇ ਪੀਣ ਲਈ ਖੁਲ੍ਹੇ ਪਾਣੀ ਦੀ ਸਹੂਲਤ ਵੀ ਮੌਜੂਦ ਸੀ।

***ਖੁਲ੍ਹਾ ਪਾਣੀ ਤੇ ਖੁਲ੍ਹਾ ਵਿਹੜਾ***, ਗੁਰੂ ਨਾਨਕ ਦੇ ਘਰ ਦੀ ਪਛਾਣ ਇਥੋਂ ਹੀ ਬਣੀ ਹੈ। ਅੱਜ ਹਰ ਗੁਰਦੁਆਰੇ ਵਿੱਚ ਖੁਲ੍ਹਾ ਦਾਲਾਨ, ਅਤੇ ਇਸ ਨਾਲ ਵੱਡੇ ਸਾਰੇ ਸਰੋਵਰ ਦਾ ਹੋਣਾ ਇਸੇ ਰਵਾਇਤ ਦਾ ਹੀ ਰੂਪ ਹੈ। ਇਸ ਦੇ ਨਾਲ ਹੀ ਸੰਗਤ ਦੀ ਰਿਹਾਇਸ਼ ਤੇ ਵਿਸ਼ਰਾਮ ਲਈ ਸਰਾਂ, ਤੇ ਲੰਗਰ ਅਤੇ ਸੇਵਾ ਦੀ ਰਵਾਇਤ ਵੀ ਇਥੋਂ ਹੀ ਸ਼ੁਰੂ ਹੁੰਦੀ ਹੈ। ਸੰਗਤ ਵਿੱਚ ਗੁਰਬਾਣੀ ਦੇ ਕੀਰਤਨ ਅਤੇ ਵਿਆਖਿਆ ਦੇ ਪ੍ਰੋਗਰਾਮ ਬਾਰੇ ਭਾਈ ਗੁਰਦਾਸ ਲਿਖਦੇ ਹਨ :

***ਗਿਆਨੁ ਗੋਸ਼ਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਿਕਾਰਾ॥***
***ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ॥***

(ਵਾਰ ੧/੩੮)

ਕਰਤਾਰਪੁਰ ਵਿਖੇ ਹੀ ਸਮੂਹਕ ਸਿਖੀ ਜੀਵਨ ਦੀਆਂ, ਨਾ ਕੇਵਲ ਉਪਰ ਦਸੀਆਂ ਨਵੀਆਂ ਤੇ ਨਰੋਈਆਂ ਪਿਰਤਾਂ ਹੀ ਪਾਈਆਂ ਗਈਆਂ, ਸਗੋਂ ਸੰਗਤੀ ਜੀਵਨ ਦੇ ਨਿਤ ਕ੍ਰਮ ਦਾ ਮੁਢ ਵੀ ਬੰਨ੍ਹਿਆ ਗਿਆ। ਅੱਜ ਸਾਰੇ ਸਿੱਖ ਜਗਤ ਵਿੱਚ, ਗੁਰਦਆਰਿਆਂ ਵਿੱਚ ਪ੍ਰੋਗਰਾਮ ਇਸੇ ਰਵਾਇਤ ਅਨੁਸਾਰ ਚਲਦਾ ਹੈ।

## (7) ਸਰੀਰ, ਜ਼ਮੀਨ ਤੇ ਪਾਣੀ ਦੀ ਤ੍ਰਿਵੈਣੀ

ਮਨੁਖੀ ਸਰੀਰ, ਜ਼ਮੀਨ ਤੇ ਪਾਣੀ ਜੋ ਜ਼ਿੰਦਗੀ ਜਿਊਣ ਲਈ **ਕਰਤਾ ਪੁਰਖੁ**

ਵਲੋਂ ਬਖ਼ਸ਼ੀਆਂ ਮੁਢਲੀਆਂ ਦਾਤਾਂ ਹਨ, ਇਨ੍ਹਾਂ ਤਿੰਨਾਂ ਦਾ ਇੱਕਠਾ ਵਿਕਾਸ ਗੁਰੂ ਨਾਨਕ ਦਾ ਰਾਹ ਸੀ- ***'ਹੁਕਮ ਰਜਾਈ ਚਲਣ'*** ਦਾ ਰਾਹ ਸੀ। ਇਨ੍ਹਾਂ ਤਿੰਨਾ ਵਿਚੋਂ ਕਿਸੇ ਇੱਕ ਵਲੋਂ ਅਵੇਸਲੇ ਹੋਣ ਦੀ ਕੋਈ ਗੁੰਜਾਇਸ਼ ਨਹੀਂ। ਇਹ ਪਹਿਲੀ ਪੌੜੀ ਹੈ ਉਖੱੜੇ ਹੋਏ ਜੀਵਨ ਨੂੰ ਮੁੜ ਸਥਾਪਤ ਕਰਨ ਦੀ, ਜਿਸ ਦੀ ਨੀਂਹ ਕਰਤਾਰਪੁਰ ਵਿੱਚ ਰੱਖੀ ਗਈ।

## (8) ਖੇਤੀ ਤੇ ਵਾੜੀ ਦਾ ਜੋੜ

ਮਹਾਨ ਕੋਸ਼ ਦੇ ਪੰਨਾ 303 ਦੇ ਸਾਹਮਣੇ ਦਿੱਤੇ ਨਕਸ਼ੇ ਵਿੱਚ ਇਕ ਅੰਦਰਾਜ ਹੈ ***ਗੁਰੂ ਕਾ ਬਾਗ਼*** । ਇਹ ਅੰਦਰਾਜ, ਗੁਰੂ ਨਾਨਕ ਦੇ ਖੇਤੀ ਬਾੜੀ ਦੇ ਪ੍ਰੋਗਰਾਮ ਵਿੱਚ, ਬਾਗ਼ ਅਥਵਾ ਵਾੜੀ ਦੀ ਅਹਿਮੀਅਤ ਨੂੰ ਦਰਸਾਉਂਦਾ ਹੈ।

ਇੱਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਪੰਜਾਬ ਦੇ ਬੱਚਿਆਂ ਦਾ ਇਕ ਗੀਤ, ਗੁਰੂ ਨਾਨਕ ਦੀ ਖੇਤੀ ਵਿੱਚ ਬਾਗ਼ ਦੀ ਮਹੱਤਤਾ ਦੀ ਗਵਾਹੀ ਦਿੰਦਾ ਹੈ :-

***ਈਰੜੀਏ ! ਜੰਜੀਰੜੀਏ !! ਭੰਬੀਰੜੀਏ !!!***
***ਘਰ ਕਿਹੜਾ ਦਿੱਤਾ ਈ।***
***ਅੰਬਾਂ ਵਾਲੀ ਕੋਠੜੀ ਅਨਾਰਾਂ ਵਾਲਾ ਵਿਹੜਾ***
***ਬਾਬੇ ਨਾਨਕ ਦਾ ਘਰ ਜਿਹੜਾ।***

ਜਿਸ ਵੇਲੇ ਕੋਈ ਗੱਲ ਲੋਕ ਗੀਤਾਂ ਵਿੱਚ ਆ ਜਾਵੇ, ਉਸ ਦੀ ਸਚਾਈ ਨੂੰ ਅਖੋਂ ਪ੍ਰੋਖੇ ਨਹੀਂ ਕੀਤਾ ਜਾ ਸਕਦਾ। ਸ਼ਾਇਦ ਅਸੀਂ ਬਾਬੇ ਨਾਨਕ ਦੀ ਇਸ ਦੇਣ (ਖੇਤੀ ਦੇ ਨਾਲ ਬਾਗ਼) ਨੂੰ ਬਚਿਆਂ ਦੀ ਖੇਡ ਸਮਝ ਕੇ ਗੌਲਿਆ ਹੀ ਨਹੀਂ। ਯਾਦ ਰਖੀਏ ਕਿ ਬਾਗ਼ ਸਾਧਾਰਨ ਖੇਤੀ ਨਾਲੋਂ ਵਧੇਰੇ ਟਿਕਵੇਂ ਜੀਵਨ ਦੀ ਮੰਗ ਕਰਦਾ ਹੈ।

## (9) ਕਰਤਾਰਪੁਰ - ਰਸਤਿਆਂ ਦਾ ਸੰਗਮ

ਕਰਤਾਰਪੁਰ ਦੀ ਭੂਗੋਲਿਕ ਸਥਿਤੀ ਦੇ ਦੂਸਰੇ ਪੱਖ ਦਾ ਨਵੇਕਲਾ ਮਹੱਤਵ ਹੈ ਇਸ ਸਥਾਨ ਤੋਂ ਕੁਝ ਉੱਪਰ ਮਿਲਣ ਵਾਲੇ ਦਰਿਆ ਰਾਵੀ ਤੇ ਬਸੰਤਰ ਜੋ ਆਪਣੇ ਆਪ ਵਿੱਚ ਕੁਦਰਤੀ ਰਸਤੇ ਸਨ ਅਤੇ ਜਿਨ੍ਹਾਂ ਰਾਹੀਂ ਪਹਾੜੀ ਇਲਾਕੇ ਵਿੱਚ ਪ੍ਰਵੇਸ਼ ਕੀਤਾ ਜਾਂਦਾ ਸੀ। ਰਾਵੀ ਰਾਹੀਂ ਚੰਬੇ ਤੱਕ ਅਤੇ ਬਸੰਤਰ ਰਾਹੀਂ ਜੰਮੂ ਦੇ ਇਲਾਕੇ ਵਿੱਚ ਜਾਇਆ ਜਾ ਸਕਦਾ ਸੀ। ਬੜੀ ਦਿਲਚਸਪ ਗੱਲ ਇਹ ਹੈ ਕਿ ਪੰਜਾਬ ਦੇ ਉੱਤਰ ਵਿੱਚ ਸਥਿਤ ਸ਼ਿਵਾਲਿਕ ਦਾ ਇਹ ਪਹਾੜੀ ਇਲਾਕਾ, ਧਾਰਮਿਕ ਤੌਰ ਉਤੇ ਦੇਵੀਆਂ ਦਾ ਧਾਮ ਮੰਨਿਆ ਜਾਂਦਾ ਹੈ। ਵੈਸ਼ਨੋ ਦੇਵੀ, ਜਵਾਲਾ ਮੁਖੀ, ਚਿੰਤਪੁਰਨੀ, ਨੈਨਾ ਦੇਵੀ, ਭਵਾਨੀ, ਰੇਣੂਕਾ, ਤੇ ਚਮੁੰਡਾ ਦੇਵੀ ਆਦਿ ਹਿੰਦੂਆਂ ਦੇ ਪੂਜਨੀਕ ਤੀਰਥ ਅਸਥਾਨ ਇਸੇ ਇਲਾਕੇ ਵਿੱਚ ਸਥਿਤ ਹਨ। ਕੁਝ ਹੋਰ ਦੇਵਤਿਆਂ ਦੇ ਸਥਾਨ ਵੀ ਇਸੇ ਪਹਾੜ ਉਤੇ ਸਥਿਤ ਹਨ। ਇਨ੍ਹਾਂ ਉਤੇ ਮੇਲੇ ਵੀ ਲੱਗਦੇ ਹਨ

ਤੇ ਵੈਸੇ ਵੀ ਕਈ ਲੋਕ ਆਪਣੇ ਆਪਣੇ ਆਪਣੇ ਇਲਾਕੇ ਵਿਚੋਂ ਜਥਿਆਂ ਦੇ ਰੂਪ ਵਿੱਚ, ਨੱਚਦੇ ਤੇ ਭੇਟਾਂ ਗਾਉਂਦੇ, ਇਨ੍ਹਾਂ ਸਥਾਨਾਂ ਦੇ ਦਰਸ਼ਨਾ ਲਈ, ਪੂਜਾ, ਇਸ਼ਨਾਨ ਤੇ ਇਨ੍ਹਾਂ ਦੇਵੀ ਦੇਵਤਿਆਂ ਨੂੰ ਰੀਝਾਉਣ ਲਈ ਇਧਰ ਆਉਂਦੇ ਰਹਿੰਦੇ ਸਨ। ਇਹ ਰਵਾਇਤ ਅੱਜ ਵੀ ਚਲਦੀ ਹੈ। ਇਸਲਾਮੀ ਰਾਜ ਦੇ ਜ਼ੁਲਮ ਤੋਂ ਸਤਾਏ ਲੋਕ, ਉਚੇਚੀ ਸ਼ਰਧਾ ਨਾਲ ਇਧਰ ਆਉਂਦੇ ਸਨ, ਕਿਉਂਕਿ ਪੁਰਾਨਾ ਦੀ ਕਥਾ ਅਨੁਸਾਰ ਇਨ੍ਹਾਂ ਦੇਵੀਆਂ ਨੇ ਹੀ ਦੁਸ਼ਟ ਦੈਂਤਾਂ ਦਾ ਸੰਘਾਰ ਕੀਤਾ ਸੀ। ਇਨ੍ਹਾਂ ਸਭ ਅਸਥਾਨਾਂ ਨੂੰ ਜਾਣ ਲਈ ਰਸਤੇ ਕਰਤਾਰਪੁਰ ਤੋਂ ਹੀ ਵੰਡੀਚਦੇ ਸਨ। ਇਸ ਲਈ ਕਰਤਾਰਪੁਰ ਇੱਕ ਸੁਭਾਵਕ ਪੜਾਅ ਬਣ ਗਿਆ। ਇਥੇ ਰਿਹਾਇਸ਼ ਅਤੇ ਲੰਗਰ ਦਾ ਪ੍ਬੰਧ ਅਤੇ ਗੁਰੂ ਜੀ ਦਾ ਉਪਦੇਸ਼, ਖ਼ਾਸ ਕਰਕੇ ਗੁਰਬਾਣੀ ਦਾ ਕੀਰਤਨ ਅਤੇ ਗਿਆਨ ਗੋਸ਼ਟ ਤੇ ਚਰਚਾ ਇੱਕ ਵੱਡੀ ਸਹੂਲਤ ਤੇ ਖਿੱਚ ਸਾਬਤ ਹੋਏ। ਦਰਿਆਵਾਂ ਦੇ ਸੰਗਮ ਉੱਤੇ ਇਸ਼ਨਾਨ ਤੇ ਪੀਣ ਲਈ ਪਾਣੀ ਪ੍ਰਾਪਤ ਸੀ। (ਬ੍ਰਾਹਮਣੀ ਸੋਚ ਵਿੱਚ ਗ੍ਰਸੇ ਲੋਕ ਇਥੇ ਇਸ਼ਨਾਨ ਨੂੰ ਉਪਰਲੇ ਸਭ ਤੀਰਥਾਂ ਦਾ ਇਕੱਠਾ ਇਸ਼ਨਾਨ ਸਮਝ ਲੈਂਦੇ ਸਨ ਭਾਵੇਂ ਗੁਰੂ ਨਾਨਕ ਦੇਵ ਜੀ ਤੀਰਥਾਂ ਦੇ ਇਸ਼ਨਾਨ ਨੂੰ ਕੋਈ ਅਹਿਮੀਅਤ ਨਹੀਂ ਸਨ ਦਿੰਦੇ ਤੇ ਸਭ ਸਥਾਨਾਂ ਨੂੰ ਇੱਕ ਸਮਾਨ ਦਰਸਾਂਦੇ ਸਨ)। ਇਨ੍ਹਾਂ ਸਹੂਲਤਾਂ ਕਾਰਨ ਲੋਕੀ ਕਰਤਾਰਪੁਰ ਵਿਖੇ ਕਈ ਕਈ ਦਿਨ ਠਹਿਰਦੇ। ਜਾਂਦਿਆਂ ਆਉਂਦਿਆਂ ਗੁਰੂ ਜੀ ਦੇ ਉਪਦੇਸ਼ ਉਤੇ ਵਿਚਾਰ ਚਰਚਾ ਕਰਦੇ ਅਤੇ ਇਸ ਪ੍ਭਾਵ ਨੂੰ ਘਰਾਂ ਤੱਕ ਲੈ ਜਾਂਦੇ। ਇਸ ਪ੍ਕਾਰ ਕਰਤਾਰਪੁਰ ਦੀ ਸੰਗਤ ਦਾ ਘੇਰਾ ਦੂਰ ਦਰਾਜ਼ ਤੱਕ ਫੈਲਣ ਲੱਗਾ।

ਕਰਤਾਰਪੁਰ ਤੋਂ ਹੀ ਗੁਰੂ ਜੀ ਕਸ਼ਮੀਰ ਵਿੱਚ ਸ੍ਰੀ ਨਗਰ ਅਤੇ ਮਟਨ ਗਏ। ਉਥੋਂ ਦੇ ਪੰਡਤਾਂ ਨਾਲ ਵਿਚਾਰ ਵਟਾਂਦਰਾ ਕੀਤਾ। ਭਾਵੇਂ ਕਸ਼ਮੀਰੀ ਪੰਡਤ ਬਹੁਤਾ ਕਰਕੇ ਪ੍ਤਿਪਾਲਨਵਾਦੀ ਤੇ ਰੂੜੀਵਾਦੀ ਸਨ, ਫੇਰ ਵੀ ਉਨ੍ਹਾਂ ਦੀ ਪੰਜਾਬ ਵੱਲ ਇਸ ਰਸਤੇ ਤੋਂ ਆਵਾਜਾਈ ਨੇ ਉਨ੍ਹਾਂ ਨੂੰ ਗੁਰੂ ਨਾਨਕ ਸੰਦੇਸ਼ ਵੱਲ ਗੰਭੀਰਤਾ ਨਾਲ ਵੇਖਣ ਲਈ ਰੁਚਿਤ ਕਰ ਦਿੱਤਾ।

ਦਰਿਆ ਰਾਵੀ, ਚੰਬਾ ਤੇ ਹੋਰ ਪਹਾੜੀ ਇਲਾਕਿਆਂ ਤੋਂ ਇਮਾਰਤੀ ਲਕੜੀ ਹੇਠਾਂ ਮੈਦਾਨ ਵਿੱਚ ਪਹੁੰਚਾਉਣ ਦਾ ਮੁੱਖ ਸਾਧਨ ਰਿਹਾ ਹੈ। ਹੋਰ ਪਹਾੜੀ ਉਪਜ ਤੇ ਕਾਮਿਆਂ ਲਈ ਵੀ ਇਹ ਇੱਕੋ ਇੱਕ ਰਾਹ ਸੀ। ਇਸ ਲਈ ਵਪਾਰੀ, ਮਲਾਹ ਤੇ ਕਈ ਪ੍ਕਾਰ ਦੇ ਕਿਰਤੀ ਤੇ ਕਾਮੇ ਕਰਤਾਰਪੁਰ ਠਹਿਰਦੇ ਤੇ ਇਥੋਂ ਸਾਂਝੀਵਾਲਤਾ ਤੇ ਸਦਭਾਵਨਾ ਦਾ ਸੰਦੇਸ਼ ਲੈ ਕੇ ਜਾਂਦੇ।

ਕਰਤਾਰਪੁਰ ਤੋਂ ਪੱਛਮ ਵੱਲ ਇੱਕ ਰਸਤਾ, ਪਸਰੂਰ ਤੋਂ ਹੁੰਦਾ ਹੋਇਆ ਸਿਆਲਕੋਟ ਪਹੁੰਚਦਾ ਹੈ। ਸਿਆਲਕੋਟ ਪੁਰਾਣੇ ਸਮਿਆਂ ਤੋਂ ਸਿਧ ਜੋਗੀਆਂ ਦਾ ਕੇਂਦਰ ਚਲਿਆ ਆ ਰਿਹਾ ਸੀ। ਇਸ ਦੀ ਕੇਂਦਰੀ ਸਥਿਤੀ ਤੇ ਇਥੋਂ ਪਹਾੜੀ

ਇਲਾਕਿਆਂ ਨੂੰ ਜਾਣ ਵਾਲੇ ਰਸਤਿਆਂ ਦੇ ਕਾਰਨ, ਪੱਛਮ ਵਲੋਂ ਆਉਣ ਵਾਲੇ ਹਮਲਾਵਾਰਾਂ ਨੇ ਇਸ ਨੂੰ ਇਸਲਾਮ ਧਰਮ ਦੇ ਫੈਲਾਉਣ ਲਈ ਆਪਣਾ ਕੇਂਦਰ ਬਣਾ ਲਿਆ। ਗੁਰੂ ਨਾਨਕ ਕਾਲ ਵਿੱਚ, ਮੁਸਲਮਾਨ ਪੀਰ ਹਮਜ਼ਾ ਗ਼ੌਸ ਦਾ ਇੱਥੇ ਡੇਰਾ ਸੀ, ਜੋ ਮੁਸਲਮਾਨ ਹਾਕਮਾਂ ਵਲੋਂ ਜਬਰੀ ਧਰਮ ਬਦਲੀ ਤੇ ਰਾਜ ਸਤਿਆ ਸਥਾਪਤ ਕਰਨ ਦਾ ਪੇਸ਼ਖ਼ੇਮਾ ਸੀ। ਸਿਆਲਕੋਟ ਦੇ ਇਸ ਡੇਰੇ ਨੂੰ ਅਸੀਂ ਇਸਲਾਮੀ ਸਾਕਤੀ ਰੁਚੀਆਂ ਦਾ ਕੇਂਦਰ ਕਹਿ ਸਕਦੇ ਹਾਂ। ਕਰਤਾਰਪੁਰ ਤੋਂ ਦੂਸਰੇ ਪਾਸੇ ਦਰਿਆ ਰਾਵੀ ਤੋਂ ਪਾਰ, ਅਚੱਲ ਵਟਾਲਾ ਵਿਖੇ ਸਿੱਧ ਜੋਗੀਆਂ ਦਾ ਪ੍ਰਸਿੱਧ ਕੇਂਦਰ ਸੀ। ਗੁਰੂ ਨਾਨਕ ਦੇਵ ਦੇ ਜ਼ਮਾਨੇ ਵਿੱਚ ਬਟਾਲਾ ਵੀ ਇਸ ਕਦਰ ਇਸਲਾਮੀ ਪ੍ਰਭਾਵ ਹੇਠ ਆ ਚੁੱਕਾ ਸੀ ਤੇ ਇਸਲਾਮੀ ਸਿਖਿਆ ਦਾ ਕੇਂਦਰ ਬਣ ਚੁੱਕਾ ਸੀ ਕਿ ਇਹ ਬਟਾਲਾ ਸ਼ਰੀਫ਼ ਕਰਕੇ ਪ੍ਰਸਿੱਧ ਹੋ ਰਿਹਾ ਸੀ। ਸਿੱਧ ਜੋਗੀਆਂ ਲਈ ਇਹ ਇਕ ਚਨੌਤੀ ਸੀ, ਇੱਕ ਵੰਗਾਰ ਸੀ। ਪਰ ਇਨ੍ਹਾਂ ਸਿੱਧਾਂ ਵਿੱਚ ਤੇਜ਼ੀ ਨਾਲ ਵਧ ਰਹੇ ਇਸਲਾਮੀ ਪ੍ਰਭਾਵ ਨੂੰ ਠਲ੍ਹ ਪਾਉਣ ਦਾ ਨਾ ਸਾਹਸ ਸੀ ਤੇ ਨਾ ਹੀ ਸਮਰੱਥਾ। ਇਹ ਲੋਕ ਘਰ ਪਰਵਾਰ ਨੂੰ ਤਿਆਗ ਕੇ, ਮੁਕਤੀ ਦੇ ਮਾਰਗ ਉਤੇ ਪਏ, ਦਿਨ ਰਾਤ ਪਿੰਡੇ ਉਤੇ ਸੁਆਹ ਮਲ ਕੇ, ਜੋਗ ਸਾਧਨਾ ਵਿੱਚ ਮਗਨ ਰਹਿੰਦੇ ਸਨ, ਜਿਵੇਂ ਦੁਨੀਆਂ ਨਾਲ ਇਨ੍ਹਾਂ ਦਾ ਕੋਈ ਸਰੋਕਾਰ ਹੀ ਨਾ ਹੋਵੇ। ਇਨ੍ਹਾਂ ਦੀਆਂ ਭਾਂਜ ਵਾਦੀ ਰੁਚੀਆਂ ਤੇ ਇੰਨ੍ਹਾਂ ਦਾ ਸੁੰਨ ਪ੍ਰਸਤੀ ਦਾ ਪਰਚਾਰ ਲੋਕਾਂ ਨੂੰ ਵਸਦੇ ਰਸਦੇ ਜੀਵਨ ਤੋਂ ਉਖੇੜ ਰਿਹਾ ਸੀ। ਇਹ ਕਹਿਣਾ ਅਨਉਚਿਤ ਨਹੀਂ ਹੋਵੇਗਾ ਕਿ ਇਨ੍ਹਾਂ ਦਾ ਇਹ ਰਵਈਆ, ਇਸਲਾਮੀ ਹੱੜ੍ਹ ਲਈ ਰਾਹ ਪਧਰਾ ਕਰ ਰਿਹਾ ਸੀ।

ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਕਰਤਾਰਪੁਰ ਦੇ ਇੱਕ ਪਾਸੇ ਧਾੜਵੀ ਤੇ ਸਾਕਤੀ ਰੁਚੀਆਂ, ਲੁੱਟ ਮਾਰ ਤੇ ਕਤਲੋ ਗ਼ਾਰਤ ਨਾਲ ਲੋਕ ਜੀਵਨ ਨੂੰ ਤਬਾਹ ਕਰ ਰਹੀਆਂ ਸਨ। ਅਤੇ ਦੂਸਰੇ ਪਾਸੇ ਸਿੱਧ ਜੋਗੀਆਂ ਦੀਆਂ ਸੁੰਨ ਵਾਦੀ ਤੇ ਭਾਂਜ ਵਾਦੀ ਰੁਚੀਆਂ ਦੇਸ ਨੂੰ ਉਜਾੜੇ ਵੱਲ ਲੈ ਜਾ ਰਹੀਆਂ ਸਨ। ਗੁਰੂ ਨਾਨਕ ਦਾ ਰਾਹ, ਇਨ੍ਹਾਂ ਦੋਹਾਂ ਦੇ ਵਿਚਕਾਰ, ਸਹਿਜ ਤੇ ਸੰਜਮ ਵਾਲਾ, ਟਿਕਵੇਂ ਟੱਬਰ ਦਾਰੀ ਜੀਵਨ ਵਾਲਾ ਐਸਾ ਰਾਹ ਸੀ, ਜੋ ਕੁਦਰਤ ਦੀ ਤਰਜ਼ ਦੇ ਅਨੁਕੂਲ ਸੀ। ਇਹ ਮਨੁਖੀ ਜੀਵਨ ਦੀ ਪ੍ਰਗਤੀ ਤੇ ਵਿਕਾਸ ਵਾਲਾ ਰਾਹ ਸੀ। ਕਰਤਾਰਪੁਰ, ***'ਹੁਕਮਿ ਰਜਾਈ ਚਲਣਾ'*** ਵਾਲਾ ਰਾਹ ਸੀ। ਇਸ ਦੀ ਭੂਗੋਲਿਕ ਸਥਿਤੀ, ਗੁਰੂ ਨਾਨਕ ਦੇ ਉਪਦੇਸ਼ ਲਈ ਐਨ ਢੁੱਕਵੀਂ ਸਾਬਤ ਹੋ ਸਕਦੀ ਸੀ।

## (10) ਕਰਤਾਰਪੁਰ ਤੋਂ ਸਿਆਲਕੋਟ, ਬਟਾਲਾ, ਮੁਲਤਾਨ ਤੇ ਮਟਨ

ਇਨ੍ਹਾਂ ਦੋਹਾਂ ਨਾਂਹ ਪੱਖੀ ਉਜਾੜੂ ਰੁਚੀਆ ਨੂੰ ਠੱਲ੍ਹ ਪਾਉਣ ਲਈ ਗੁਰੂ ਜੀ ਸਿਆਲ ਕੋਟ ਵਿੱਚ, ਇਸਲਾਮੀ ਪ੍ਰਚਾਰਕ ਹਮਜ਼ਾ ਗ਼ੌਸ ਨੂੰ ਮਿਲੇ ਅਤੇ ਉਸ ਨੂੰ ਸਹੀ

ਅਰਥਾਂ ਵਿੱਚ ਮੁਸਲਮਾਨ ਹੋਣ ਦਾ ਉਪਦੇਸ਼ ਦਿੱਤਾ। ਉਨ੍ਹਾ ਕਿਹਾ ਕਿ ਸੱਚਾ ਮੁਸਲਮਾਨ ਉਹ ਹੀ ਹੈ ਜੋ ਰੱਬ ਦੀ ਰਜ਼ਾ ਵਿੱਚ ਚੱਲੇ, ਦੂਸਰਿਆਂ ਉੱਤੇ ਆਪਣੀ ਮਰਜ਼ੀ ਨਾ ਠੋਸੇ ਅਤੇ ਸਭ ਨਾਲ ਦਇਆ ਦ੍ਰਿਸ਼ਟੀ ਨਾਲ ਪੇਸ਼ ਆਵੇ।

*ਰਬ ਦੀ ਰਜਾਇ ਮੰਨੇ, ਸਿਰ ਉਪਰਿ ਕਰਤਾ ਮੰਨੇ ਆਪ ਗਵਾਵੈ।*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ।*

(ਪੰ: ੧੪੧)

ਦੂਸਰੇ ਪਾਸੇ ਉਹ ਅਚੱਲ ਬਟਾਲੇ ਗਏ, ਤੇ ਸਿੱਧਾਂ ਨਾਲ ਲੰਬੀ ਚੌੜੀ ਗੋਸ਼ਟੀ ਕਰਕੇ, ਉਨ੍ਹਾਂ ਨੂੰ ਸੁੰਨ ਦੀਆਂ ਗੈਰ ਕੁਦਰਤੀ ਰੁਚੀਆਂ ਤਿਆਗ ਕੇ, ਗੁਰਮੁਖਿ ਦੀਆਂ ਸਾਰਥਿਕ ਰੁਚੀਆਂ ਅਪਣਾਉਣ ਵੱਲ ਪ੍ਰੇਰਿਆ। ਗੁਰਮੁਖਿ ਦੀ ਰੁਚੀ ਵੀ ਤਾਂ ਰੱਬ ਦੀ ਰਜ਼ਾ ਵਿੱਚ ਰਹਿਣ ਦੀ ਰੁਚੀ ਹੀ ਹੈ। ਗੁਰਮੁਖਿ ਦਾ ਅਰਥ ਵੀ ਤਾਂ ਪਰਮਾਤਮਾ ਰੂਪ ਗੁਰੂ ਵੱਲ ਦ੍ਰਿਸ਼ਟੀ ਹੀ ਹੈ।

ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਕਰਤਾਰ ਪੁਰ ਨੂੰ ਸਾਕਤੀ ਤੇ ਸੁੰਞ ਵਾਦੀ, ਦੋਹਾਂ ਨਿਖੇਧਾਤਮਕ ਰੁਚੀਆਂ ਵਿੰਚਕਾਰ, ਸੰਤੁਲਤ ਤੇ ਸਾਰਥਿਕ ਜੀਵਨ ਜੁਗਤੀ ਦੇ ਮੁਹੜੇ ਦੇ ਰੂਪ ਵਿੱਚ ਸਥਾਪਤ ਕੀਤਾ।

ਫਿਰ ਗੁਰੂ ਜੀ ਮੁਲਤਾਨ ਪਹੁੰਚੇ। ਉਸ ਸਮੇਂ ਮੁਲਤਾਨ ਤਕ ਪਹੁੰਚ ਦਾ ਮੁੱਖ ਵਸੀਲਾ ਦਰਿਆ ਰਾਵੀ ਹੀ ਸੀ। ਗੁਰੂ ਨਾਨਕ ਕਾਲ ਵਿੱਚ ਮੁਲਤਾਨ, ਕਈ ਤਰ੍ਹਾਂ ਦੀਆਂ ਮੁਸਲਿਮ ਵਿਚਾਰ ਪ੍ਰਣਾਲੀਆਂ ਦੇ ਆਗੂਆਂ ਤੇ ਪੀਰਾਂ ਦਾ ਸ਼ਹਿਰ ਸੀ। ਇਹ ਪੀਰ, ਧਾਰਮਿਕ ਵਿਚਾਰਾਂ ਦੇ ਪ੍ਰਤੀਕ ਵਜੋਂ, ਦੁੱਧ ਨਾਲ ਭਰਿਆ ਕਟੋਰਾ ਲੈ ਕੇ ਗੁਰੂ ਜੀ ਨੂੰ ਆ ਮਿਲੇ। ਗੁਰੂ ਬਾਬੇ ਨੇ ਬਗਲ ਵਿੱਚੋਂ ਕੱਢ ਚੰਬੇਲੀ ਉਸ ਵਿੱਚ ਮਿਲਾ ਦਿੱਤੀ। ਇਸ ਦਾ ਭਾਵ ਇਹ ਸੀ ਕਿ ਧਰਮਾਂ ਦਾ ਆਪਸ ਵਿੱਚ ਵਤੀਰਾ ਐਸਾ ਹੋਣਾ ਚਾਹੀਦਾ ਹੈ ਕਿ ਨਾ ਤਾਂ ਕਟੋਰੇ ਵਿਚੋਂ ਕੋਈ ਛਿੱਟ ਉੱਛਲ ਕੇ ਬਾਹਰ ਹੀ ਡਿੱਗੇ, ਯਾਨੀ ਉਸ ਨੂੰ ਦੇਸ ਨਿਕਾਲਾ ਮਿਲੇ, ਅਤੇ ਨਾ ਹੀ ਦੁਧ ਦਾ ਗੁਣ ਹੀ ਖ਼ਰਾਬ ਹੋਵੇ। ਸਗੋਂ ਇਸ ਨਾਲ ਖੁਸ਼ਬੂ ਫੈਲੇ। ਇਸ ਤਰ੍ਹਾਂ ਧਰਮਾਂ ਦੇ ਪਰਸਪਰ ਸਤਿਕਾਰ ਤੇ ਸਹਿਣਸ਼ੀਲਤਾ ਦਾ ਸਰੋਤ ਸਾਬਤ ਹੁੰਦਾ ਹੈ ਕਰਤਾਰਪੁਰ ਦੇ ਸੰਤ ਦਾ ਉਪਦੇਸ਼। ਇਹ ਆਪਣੇ ਆਪ ਵਿੱਚ ਐਸਾ ਇਨਕਲਾਬ ਹੈ, ਜੋ ਸਮੁੱਚੀ ਦੁਨੀਆਂ ਨੂੰ, ਸਾਰੇ ਜਗਤ ਨੂੰ ਪਿਆਰ ਦੀ ਖੁਸ਼ਬੂ ਤੇ ਤਾਕਤ ਬਖ਼ਸ਼ਦਾ ਹੈ। ਗੁਰੂ ਜੀ ਦਾ ਇਹ ਕ੍ਰਿਸ਼ਮਾ ਹਰ ਨਵੇਂ ਵਿਚਾਰ ਨੂੰ, ਚੰਬੇਲੀ ਦੀ ਖੁਸ਼ਬੂ ਵਾਂਗ ਪ੍ਰਵਾਣ ਕਰਨ ਵੱਲ ਸੰਕੇਤ ਕਰਦਾ ਹੈ।

**ਗੁਰੂ ਨਾਨਕ ਦੇਵ ਜੀ ਨਾ ਤਾਂ ਧਾਰਮਿਕ ਰੀਤਾਂ ਤੇ ਰਸਮਾਂ ਦੇ ਮਗਰ ਲੱਗ ਕੇ ਤਿਆਗ ਦੇ ਰਾਹ ਦੀ ਤਲਕੀਨ ਕਰਦੇ ਹਨ ਅਤੇ ਨਾ ਹੀ ਪਛਮ ਵਲੋਂ ਆਉਣ ਵਾਲੇ ਹਮਲਾਂ ਆਵਰਾਂ ਦੇ ਜਬਰ ਤੇ ਜ਼ੁਲਮ ਅਧੀਨ, ਉਨ੍ਹਾਂ ਦੀ ਦੀਨ ਮੰਨ ਕੇ, ਕਿਸੇ ਪੀਰ ਪੈਗੰਬਰ ਦੇ ਮਗਰ ਲੱਗਣ ਦੇ ਰਾਹ ਨੂੰ ਪ੍ਰਵਾਣ ਕਰਦੇ ਹਨ। ਉਨ੍ਹਾਂ ਨੇ ਨਿੱਜੀ**

ਅਨੁਭਵ ਉਤੇ ਆਧਾਰਤ. ਐਸਾ ਰਾਹ ਦਸਿਆ ਜੋ ਹਰ ਪ੍ਰਕਾਰ ਦੇ ਓਪਰੇ ਤੇ ਬਦੇਸ਼ੀ ਦਬਾਓ ਤੋਂ ਆਜ਼ਾਦ ਸੀ, ਨਿਰਭਉ ਤੇ ਨਿਰਵੈਰ ਸੀ।

## (11) ਗੁਰੂ ਨਾਨਕ ਦੇ ਉਪਦੇਸ਼ ਦਾ ਸਾਰੰਸ਼-ਕਰਤਾਰਪੁਰ ਦਾ ਸੰਦੇਸ਼

ਉਨ੍ਹਾਂ ਨੇ ***'ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ'*** ਦਾ ਪ੍ਰਚਾਰ ਕਰਦਿਆਂ ਦਸਿਆ ਕਿ ਪਰਮ ਸੱਚ **ਕਰਤਾ ਪੁਰਖੁ** ਸਿਰਜਨਹਾਰ ਦੀ ਜੋਤਿ ਸ੍ਰਿਸ਼ਟੀ ਦੇ ਕਣ ਕਣ ਵਿੱਚ ਸਮਾਈ ਹੋਈ ਹੈ, ਅਤੇ ਇਹ ਸਾਰੀ ਸ੍ਰਿਸ਼ਟੀ ਨੂੰ ਪੂਰੀ ਸਮਰੱਥਾ ਨਾਲ ਆਪ ਆਪਣੀ ਮਰਜ਼ੀ ਨਾਲ ਚਲਾ ਰਹੀ ਹੈ। ਕੁਦਰਤ ਦੀ ਸਮੁੱਚੀ ਤੇ ਨਿਯਮਬੱਧ ਚਾਲ ਵਿਚੋਂ ਇਸ ਜੋਤਿ ਦੀ ਹੋਂਦ ਤੇ ਇਸ ਦੀ ਕ੍ਰਿਆ ਅਨੁਭਵ ਕੀਤੀ ਜਾ ਸਕਦੀ ਹੈ। ਦੂਸਰੇ ਸ਼ਬਦਾਂ ਵਿੱਚ ਹਰ ਪ੍ਰਾਨੀ 'ਤੇ ਹਰ ਮਨੁੱਖ, ਉਸੇ ਦਾ ਹੀ ਰੂਪ ਹੈ ਅਤੇ ਉਸ ਦੇ ਹੁਕਮ ਅਨੁਸਾਰ ਹੀ ਦੁਨੀਆਂ ਵਿੱਚ ਵਿਚਰ ਰਿਹਾ ਹੈ। ਉਸ ਦੀ ਸਾਰੀ ਕਾਰਗੁਜ਼ਾਰੀ, ਇਸ ਪਰਮ ਸੱਚ ਦੇ ਹੁਕਮ ਦੀ ਤਾਮੀਲ ਹੀ ਤਾਂ ਹੈ। ਇਹ ਵਿਚਾਰ ***'ਸਭ ਦੁਨੀਆ ਸੁਬਹਾਨ' ਅਤੇ 'ਹਮ ਨਹੀਂ ਚੰਗੇ, ਬੁਰਾ ਨਹੀਂ ਕੋਇ'*** ਦੀ ਧਾਰਨਾ ਉਤੇ ਲੈ ਆਵੇਗਾ। ਇਸ ਤਰ੍ਹਾਂ ਸਾਰੀ ਦੁਨੀਆ ਚੰਗੀ ਲੱਗਣ ਲੱਗ ਪਵੇਗੀ। ਗੁਰੂ ਜੀ ਦੀ ਕਰਤਾਰਪੁਰ ਵਿੱਚ ਸਿਖਿਆ ਦਾ ਮੰਤਵ, ਹਰ ਇੱਕ ਵਿੱਚ ਵੱਸਦੀ ਪਰਮ ਸੱਚ ਦੀ ਜੋਤਿ ਨੂੰ ਪ੍ਰਗਟ ਕਰਨਾ ਹੈ, ਤਾ ਕਿ ਹਰ ਕੋਈ ਆਪਣੇ ਨਿੱਜੀ ਅਨੁਭਵ ਦੁਆਰਾ ਇਸ ਜੋਤਿ ਨੂੰ ਪਛਾਣ ਸੱਕੇ। ਉਹ ਧਨਾਸਰੀ ਰਾਗ ਵਿੱਚ ਫੁਰਮਾਂਦੇ ਹਨ ***'ਗੁਰ ਸਾਖੀ ਜੋਤਿ ਪ੍ਰਗਟ ਹੋਇ।'***

ਸੰਗਤ ਵਿੱਚ ਗੁਰਬਾਣੀ ਦੇ ਕੀਰਤਨ, ਗਿਆਨ ਗੋਸ਼ਟਿ ਅਤੇ ਚਰਚਾ ਦੁਆਰਾ, ਲੋਕਾਂ ਦੀ ਸੁੱਤੀ ਹੋਈ ਆਤਮਾ ਨੂੰ ਜਗਾ ਕੇ, ਉਨ੍ਹਾਂ ਦੀ ਸੁਰਤ ਨੂੰ ਸ਼ਬਦ ਨਾਲ ਜੋੜਣਾ, ਯਾਨੀ ਕੁਲ ਕਾਇਨਾਤ ਨੂੰ ਚਲਾ ਰਹੀ ਸ਼ਬਦ ਰੂਪ ਜੋਤਿ ਨਾਲ ਇੱਕ ਸੁਰ ਕਰਨਾ ਉਨ੍ਹਾਂ ਦੇ ਉਪਦੇਸ਼ ਦਾ ਨਿਸ਼ਾਨਾ ਸੀ। ਇਸੇ ਨੂੰ ਉਨ੍ਹਾਂ ਨੇ ਨਾਮ, ਅਥਵਾ ਹੁਕਮ - ***"ਹੁਕਮਿ ਰਜਾਈ ਚਲਣਾ"*** ਕਿਹਾ ਹੈ। ਸਹਿਜ ਤੇ ਸੰਜਮ ਇਸ ਰਾਹ ਦਾ ਅਨੁਸ਼ਾਸਨ ਹੈ। ਗੁਰਬਾਣੀ ਦਾ ਸ਼ਬਦ ਕੀਰਤਨ ਤੇ ਵਿਆਖਿਆ ਆਪਣੇ ਆਪ ਵਿੱਚ ਪਰਮਾਤਮਾ ਦੀ ਸਿਫ਼ਤ ਵਡਿਆਈ ਅਤੇ ਸਾਲਾਹ ਹੈ। ਇਹ ਮਨੁਖ ਵਿੱਚ ਇਕ ਪਾਸੇ ਕਰਤਾਰਪੁਰ ਪ੍ਰਤੀ ਪ੍ਰਸ਼ੰਸਾ, ਪਿਆਰ ਤੇ ਸਤਿਕਾਰ ਦੀ ਭਾਵਨਾ ਪੈਦਾ ਕਰਦੀ ਹੈ ਬਲਕਿ ਉਸ ਨੂੰ ਪਰਮ ਸੱਚ ਦੇ ਰੂਪ ਵਿੱਚ ਦ੍ਰਿੜ੍ਹ ਕਰਦੀ ਹੈ, ਤੇ ਪਰਮਾਤਮਾ ਦੇ ਗੁਣਾਂ ਤੇ ਆਚਾਰ ਵਿਹਾਰ ਨੂੰ ਮਨੁਖ ਦੀ ਜੀਵਨ ਜੁਗਤੀ ਵਿੱਚ ਸਥਾਪਤ ਕਰਕੇ ਚੰਗੇ ਆਚਰਨ ਵਾਲੇ ਇਨਸਾਨ ਬਣਾਂਦੀ ਹੈ। ਦੂਸਰੇ ਪਾਸੇ ਇਹ ਉਸ ਦੇ ਹੁਕਮ ਦੀ ਸਮਰਥਾ ਨੂੰ ਦ੍ਰਿੜ੍ਹ ਕਰਦੀ ਹੈ ਜਿਸ ਦੀ ਤਾਮੀਲ ਹਰ ਇੱਕ ਦੀ ਭਾਵੀ ਹੈ। ਉਸ ਨੇ ਹਰ ਹਾਲਤ ਵਿੱਚ ਇਸ ਦੇ ਹੁਕਮ ਦੀ ਰਾਮ ਕਾਰ ਵਿੱਚ ਹੀ ਰਹਿਣਾ ਹੈ। ਇਸ ਤਰ੍ਹਾਂ ***ਹੁਕਮਿ ਰਜਾਈ ਚਲਣਾ*** ਮਨੁੱਖ ਲਈ ਇੱਕ ਮਜ਼ਬੂਰੀ ਨਹੀਂ ਰਹਿ ਜਾਂਦਾ, ਸਗੋਂ ਪਿਆਰ

ਭਾਵਨਾ ਦਾ ਰੂਪ ਬਣ ਜਾਂਦਾ ਹੈ। ਇਸ ਤਾਮੀਲ ਵਿੱਚ ਮਿਠੱਤ ਪੈਦਾ ਹੋ ਜਾਂਦੀ ਹੈ, ਸ਼ੁਕਰਾਨਾ ਅਤੇ ਸਬਰ ਪੈਦਾ ਹੋ ਜਾਂਦਾ ਹੈ, ਭਉ ਦੇ ਨਾਲ ਭਾਵਨਾ ਦਾ ਸੰਜੋਗ ਹੋ ਜਾਂਦਾ ਹੈ। ਇਹ ਹੀ ਹੈ ਭਗਤੀ ਅਤੇ ਇਹ ਹੀ ਹੈ ਸਿਮਰਨ, ਮਿਠੱਤ ਨਾਲ ਕੀਤੀ ਹੁਕਮ ਦੀ ਪਾਲਨਾ ਆਪਣੇ ਆਪ ਵਿਚ ਸੇਵਾ ਹੀ ਹੈ। ਇਹ ਸੇਵਾ ਜਿੱਥੇ ਮਨੁੱਖ ਵਿਚ ਨਿਮਰਤਾ ਦੀ ਭਾਵਨਾ ਪੈਦਾ ਕਰਦੀ ਹੈ, ਤੇ ਮਨੁਖ ਵਿਚੋਂ ਨਿੱਜਤਵ ਦੀ ਸਵੈ ਤੇ ਹਉਮੈਂ ਦੀ ਦ੍ਰਿਸ਼ਟੀ ਨੂੰ ਕਮਜ਼ੋਰ ਕਰਦੀ ਹੈ, ਉਸ ਦੇ ਹੁਕਮ ਵਿੱਚ ਰਹਿਣ ਲਈ ਸਹਿਜ ਤੇ ਸੰਜਮ ਅਧੀਨ, ਮਨੁੱਖ ਮਨ ਆਈਆਂ ਕਰਨ ਤੋਂ ਰੁਕ ਜਾਂਦਾ ਹੈ, ਖੁਦ ਸਰ ਨਹੀਂ ਹੁੰਦਾ।

*"ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥'* (ਜਪੁ)

ਇਸ ਸੱਚ ਦੀ ਕੋਠੜੀ ਵਿੱਚ, ਚੂੰਕਿ ਸੱਚ ਦਾ ਹੀ ਵਾਸ ਹੈ, ਸੱਚ ਦਾ ਹੁਕਮ ਹੀ ਪ੍ਰਧਾਨ ਹੈ, ਇਸ ਲਈ ਇਸ ਵਿੱਚ ਤਿਆਗ ਦੀ ਭਾਵਨਾ ਦੀ ਕੋਈ ਗੁੰਜਾਇਸ਼ ਨਹੀਂ। ਤਿਆਗ ਤਾਂ ਉਸ ਦੇ ਹੁਕਮ ਦੀ ਉਲੰਘਣਾ ਹੋਵੇਗਾ। ਉਸ ਦੀ ਕੋਠੜੀ ਵਿਚੋਂ ਭੱਜ ਨਿਕਲਣ ਤੇ ਉਸ ਤੋਂ ਬਗ਼ਾਵਤ ਦਾ ਰਾਹ ਹੋਵੇਗਾ। ਦੂਸਰੇ ਪਾਸੇ ਜਬਰ ਤੇ ਤਸ਼ੱਦਦ ਨਾਲ, ਜਾਂ ਲਾਲਚ ਦੇ ਕੇ, ਦੂਸਰਿਆਂ ਨੂੰ ਆਪਣੇ ਮੱਤ ਵਿੱਚ ਲਿਆਉਣਾ, ਉਸ ਉਤੇ ਆਪਣੇ ਧਰਮ ਨੂੰ ਠੋਸਣਾ, ਉਸ ਨੂੰ ਗ਼ੁਲਾਮ ਬਣਾਉਣਾ ਹੋਵੇਗਾ। ਗੁਰੂ ਜੀ ਇਹ ਦੋਵੇਂ ਰਾਹ ਪ੍ਰਵਾਣ ਨਹੀਂ ਕਰਦੇ। ਨਾ ਉਹ ਪਰਮਾਤਮਾ ਦੇ ਖ਼ਿਲਾਫ਼ ਬਗ਼ਾਵਤ ਕਰਦੇ ਹਨ, ਤੇ ਨਾ ਹੀ ਕਿਸੇ ਮਨੁਖ ਦੀ -ਪੀਰ ਪੈਗ਼ੰਬਰ ਦੇ ਰੂਪ ਵਿੱਚ, ਉਸ ਦੀ ਬਣਾਈ ਹੋਈ ਕੋਠੜੀ ਯਾਨੀ ਉਸ ਦੇ ਧਰਮ ਵਿੱਚ ਸ਼ਾਮਲ ਹੋਣ ਦੀ ਧਾਰਮਿਕ ਗੁਲਾਮੀ ਨੂੰ ਪ੍ਰਵਾਣ ਕਰਦੇ ਹਨ। ਜ਼ਮੀਰ ਚੂੰਕਿ ਆਜ਼ਾਦ ਪਰਮਾਤਮਾ ਦਾ ਹੀ ਲਘੂ ਰੂਪ ਹੈ, ਇਸ ਦੀ ਆਜ਼ਾਦੀ ਹੀ ਗੁਰੂ ਨਾਨਕ ਦਾ, ਕਰਤਾਰਪੁਰ ਤੋਂ ਦਸਿਆ ਰਾਹ ਹੈ।

ਗੁਰੂ ਜੀ ਮਰਨ ਉਪੰ੍ਤ ਮਿਲਣ ਵਾਲੀ ਮੁਕਤੀ ਦੇ ਸੰਕਲਪ ਨੂੰ ਮਨੁੱਖੀ ਮਨ ਦੀ ਘਾੜਤ ਦਸਦੇ ਹਨ। ਉਹ ਸਪਸ਼ਟ ਦਸਦੇ ਹਨ ਕਿ ਮਰਨ ਉਪਰੰਤ ਮਨੁੱਖ ਨਾਲ ਕੀ ਵਾਪਰਨੀ ਹੈ,

*ਜਿਨਿ ਕਰਤੇ ਕਾਰਨ ਕੀਆ ਸੋ ਜਾਨੈ ਕਰਤਾਰ।*

ਚੂੰਕਿ ਫ਼ੈਸਲਾ ਤਾਂ ਅਖ਼ੀਰ ਕਰਤਾਰ ਨੇ ਹੀ ਕਰਨਾ ਹੈ, ਇਸ ਲਈ ਉਹ ਇਸ ਸੰਬੰਧੀ ਹਰ ਪ੍ਰਕਾਰ ਦੇ ਵਿਚੋਲੇ, ਭਾਵੇਂ ਉਹ ਬ੍ਰਾਹਮਣ ਹੋਵੇ, ਸਿਧ ਜੋਗੀ ਹੋਵੇ ਜਾਂ ਪੈਗ਼ੰਬਰ ਹੋਵੇ, ਉਸ ਨੂੰ ਦਲਾਲ ਕਹਿ ਕੇ ਬਰਤਰਫ਼ ਕਰ ਦਿੰਦੇ ਹਨ।

***ਵਢੀਐ ਹਥ ਦਲਾਲ ਕੇ ਮੁਸਫੀ ਏਹ ਕਰੇ***

ਅਨੁਭਵ ਵਿੱਚ ਨਾ ਆਉਣ ਵਾਲੇ ਸੰਕਲਪ, ਉਹ ਸੱਚ ਦੀ ਕੋਠੜੀ ਵਿੱਚ ਸ਼ਾਮਲ ਨਹੀਂ ਕਰਦੇ।

**ਮੈਂ ਫਿਰ ਦੁਹਰਾ ਦਿਆਂ ਕਿ ਸੱਚ ਹਰ ਪੱਖੋ ਪੂਰਾ ਹੈ ਇਸ ਵਿੱਚ ਕਿਸੇ ਕਿਸਮ**

**ਦੀ ਨਾ ਕੋਈ ਕਮੀ ਹੈ, ਨਾ ਉਕਾਈ ਤੇ ਨਾ ਕੋਈ ਥੁੜ। ਕਦੀ ਕੋਈ ਘਾਟ ਵਾਧ ਨਹੀਂ ਹੁੰਦੀ। ਪਰ ਮਨੁੱਖ ਜਿਸ ਨੂੰ ਉਹ *"ਜੋ ਮਰ ਜੰਮੇ ਸੁ ਕਚ ਨਿਕੱਚ"* ਆਖਦੇ ਹਨ, ਉਸ ਦੀ ਸੋਚ ਤੇ ਉਸਦੀ ਕਲਪਨਾ ਕੱਚੀ ਹੈ, ਅਧੂਰੀ ਹੈ। ਇਸ ਲਈ ਉਸ ਦੀਆਂ ਘੜੀਆ ਹੋਈਆਂ ਚਿੰਤਨ ਪ੍ਰਣਾਲੀਆਂ, ਉਸ ਦੀਆਂ ਫ਼ਿਲਾਸਫ਼ੀਆਂ ਨੂੰ ਕੋਈ ਮਾਨਤਾ ਨਹੀਂ ਦਿੰਦੇ। ਨਾ ਹੀ ਇਨ੍ਹਾਂ ਦੇ ਉਲੀਕੇ ਹੋਏ ਧਰਮ ਮਾਰਗਾਂ ਜਾਂ ਧਾਰਮਿਕ ਆਡੰਬਰਾਂ ਅਥਵਾ ਰਹੁ ਰੀਤਾਂ ਨੂੰ ਪ੍ਰਵਾਣ ਕਰਦੇ ਹਨ।**

## (12) ਗੁਰਬਾਣੀ ਕੀਰਤਨ ਤੇ ਆਤਮਕ ਅਨੁਭਵ

ਗੁਰਬਾਣੀ ਦਾ ਕੀਰਤਨ, ਅਸਲ ਵਿੱਚ, ਸੰਗੀਤਕ ਰੂਪ ਵਿੱਚ ਨਾਮ ਦੀ ਵਿਆਖਿਆ ਹੀ ਤਾਂ ਹੈ। ਇਸ ਰਾਹੀਂ, ਸੰਗਤ ਵਿੱਚ ਜੁੜੇ ਹਰ ਵਿਅਕਤੀ ਦੀ ਆਤਮਿਕ ਜੋਤਿ ਪਰਮਾਤਮਾ ਦੀ ਜੋਤਿ ਨਾਲ ਇਕ ਸੁਰ ਹੋ ਜਾਂਦੀ ਹੈ। ਇਹ ਹੈ ਪਰਮਾਤਮਾ ਦੀ ਜੋਤਿ ਦਾ ਨਿੱਜੀ ਅਨੁਭਵ। ਭਾਵੇਂ ਇਹ ਪਲਕ ਝਲਕ ਲਈ ਹੀ ਹੋਵੇ। ਉਸ ਸਮੇਂ ਲਈ ਹੀ ਹੋਵੇ ਜਦੋਂ ਕੋਈ ਵਿਅਕਤੀ ਆਪਣੀ ਨਿੱਜੀ ਹੋਂਦ ਤੋਂ ਉੱਠ ਕੇ ਸਾਰੀ ਸੰਗਤ ਨਾਲ ਇੱਕ ਸੁਰ ਹੁੰਦਾ ਹੈ, ਆਪਣੇ ਆਪ ਨੂੰ ਬਿਲਕੁਲ ਭੁੱਲ ਜਾਦਾ ਹੈ। ਇਹ ਨਿੱਜੀ ਅਨੁਭਵ, ਮਨੁੱਖ ਦੀ ਆਤਮਾ ਦੇ ਵਿਕਾਸ ਤੇ ਵਿਗਾਸ ਦਾ ਰਾਹ ਸਾਬਤ ਹੁੰਦਾ ਹੈ। ਧਰਮ ਦਾ ਅੰਤਰੀਵੀ ਮਤਲਬ ਵੀ ਤਾਂ ਉਸ ਅਨੰਤ ਜੋਤਿ ਨਾਲ ਇੱਕ ਮਿੱਕ ਹੋਣਾ, ਇਕ ਸੁਰ ਹੋਣਾ ਹੀ ਹੈ। ਸੰਗਤ ਵਿੱਚ ਮਿਲੇ ਇਸ ਅਨੁਭਵ ਦੁਆਰਾ, ਮਨੁੱਖ ਦੀ ਆਤਮਾ ਵਿੱਚ ਵੀ ਉਸੇ ਤਰ੍ਹਾਂ ਦੀ ਅਨੰਤਤਾ ਤੇ ਵਿਸ਼ਾਲਤਾ ਜਾਗ ਪਵੇਗੀ ਜਿਸ ਤਰ੍ਹਾਂ ਦੀ ਕੀਰਤਨ ਵਿੱਚ ਦੱਸੀ ਗਈ ਹੈ। ਜਿਸ ਦੀ ਵਿਆਖਿਆ ਕਥਾ ਵਿੱਚ ਕੀਤੀ ਗਈ ਹੈ। ਇਸ ਅਨੁਭਵ ਨਾਲ ਮਨੁੱਖ, ਅਸੀਮ ਤੇ ਅਨੰਤ ਪਰਮਾਤਮਾ ਦਾ ਰੂਪ ਮਹਿਸੂਸ ਕਰਦਾ ਹੈ। ਉਸ ਵਰਗਾ ਹੋਣਾ ਹੀ ਇਸ ਦਾ ਜੀਵਨ ਲਕਸ਼ ਹੈ। ਇਹ ਹੀ ਇਸ ਦੀ ਅਖ਼ੀਰ ਜੀਵਨ ਜੁਗਤੀ ਹੈ। ਇਹ ਵਿਸ਼ਾਲ ਤੇ ਮੋਕਲੀ ਜੀਵਨ ਜੁਗਤੀ ਹਰ ਪ੍ਰਕਾਰ ਦੀ ਸੰਕੀਰਨਤਾ ਤੋਂ ਉਪਰ ਵੀ ਹੈ, ਤੇ ਉਸ ਨੂੰ ਆਪਣੀ ਬੁੱਕਲ ਵਿੱਚ ਸਮੋ ਵੀ ਲੈਂਦੀ ਹੈ। ਇਹ ਉਤਨੀ ਹੀ ਵਿਸ਼ਾਲ ਤੇ ਖੁਲ੍ਹੀ ਡੁਲ੍ਹੀ ਹੈ ਜਿਨਾ 'ਨਾਮ', ਜਿਸ ਦਾ ਕੋਈ ਅੰਤ, ਪਾਰਾਵਾਰ ਨਹੀਂ, ਕੋਈ ਥਾਹ ਨਹੀਂ। ਇਸੇ ਤਰ੍ਹਾਂ ਮਨੁੱਖ ਵੀ ਇਸ ਰਸਤੇ ਚਲਕੇ, ਆਪਣੇ ਅਸਲ ਰੂਪ ਨੂੰ ਪਛਾਣਦਾ ਹੈ, ਇਸ ਵਿਸ਼ਾਲਤਾ ਨੂੰ ਅਪਣਾਂਦਾ ਹੈ। ਯਾਦ ਰਹੇ, ਇਸ ਰਾਹ ਉਤੇ ਚਲਦਿਆਂ ਮਨੁੱਖ ਦੀ ਦ੍ਰਿਸ਼ਟੀ, ਆਪਣੇ ਨਿੱਜਤਵ ਤੇ ਨਿੱਜੀ ਸੁਆਰਥ ਵੱਲੋਂ ਉੱਠ ਕੇ, ਪਰਮਾਤਮਾ ਦੀ ਵਿਸ਼ਾਲਤਾ ਵੱਲ ਹੋ ਜਾਂਦੀ ਹੈ। ਜਿਸ ਨੂੰ ਗੁਰੂ ਰੂਪ-ਮਾਰਗ ਦਰਸ਼ਨ ਮੰਨਿਆ ਗਿਆ ਹੈ, ਇਸ ਲਈ ਇਸ ਰਾਹ ਉਤੇ ਚਲਣ ਵਾਲਾ ਮਨੁੱਖ "ਗੁਰਮੁਖਿ" ਹੈ। ਇਹ ਹੈ ਕਰਤਾਰਪੁਰ ਦੀ ਹਿਕਮਤੇ ਅਮਲੀ (Methodology)।

## (13) ਕੁਝ ਉਪਸਿਧਾਂਤ ਅਤੇ ਰਵਾਇਤਾਂ

ਕਰਤਾਰਪੁਰ ਤੋਂ ਹੀ ਸ਼ੁਰੂ ਹੁੰਦੇ ਹਨ ਗੁਰਮਿਤ ਮਰਿਆਦਾ ਦੇ ਹੋਰ ਕਈ ਪੱਖ ਤੇ ਉਪ ਸਿਧਾਂਤ। ਇਨ੍ਹਾਂ ਵਿਚੋਂ ਕੁਝ ਇੱਕ ਦਾ ਹੀ ਵਰਣਨ ਕੀਤਾ ਜਾਂਦਾ ਹੈ।

**ਆਪੇ ਗੁਰ ਚੇਲਾ** : ਕਰਤਾਰਪੁਰ ਤੋਂ ਹੀ ਸ਼ੁਰੂ ਹੁੰਦੀ ਹੈ **'ਆਪੇ ਗੁਰ ਚੇਲਾ'** ਦੀ ਰਵਾਇਤ, ਗੁਰੂ ਦੇ ਜਿਉਂਦੇ ਜੀਅ, ਗੁਰੂ ਦੀ ਜੋਤਿ ਦਾ ਸਿੱਖ ਵਿੱਚ ਪ੍ਰਵੇਸ਼ ਕਰਨਾ ਤੇ ਸਿੱਖ ਨੂੰ ਗੁਰੂ ਰੂਪ ਵਿੱਚ ਪ੍ਰਵਾਣ ਕਰਨਾ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਵਿੱਚ ਵੱਸਦੀ ਪਰਮਾਤਮਾ ਦੀ ਜੋਤਿ, ਜੋ ਗੁਰੂ ਰੂਪ ਹੋ ਕੇ ਵਿਚਰ ਰਹੀ ਸੀ, ਭਾਈ ਲਹਿਣਾ ਜੀ ਵਿੱਚ ਆਪ ਰੱਖ ਦਿੱਤੀ, ਤਾ ਕਿ ਗੁਰੂ ਨਾਨਕ ਦੀ ਧਾਰਮਿਕ ਤੇ ਸਮਾਜਿਕ ਇਨਕਲਾਬ ਦੀ ਲਹਿਰ ਅਗੇ ਚਲਦੀ ਰਹੇ। ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਕਈ ਪ੍ਰਕਾਰ ਦੇ ਪ੍ਰਤਾਵਿਆਂ, ਪ੍ਰੀਖਿਆਵਾਂ ਤੇ ਇਮਤਿਹਾਨਾਂ ਵਿਚੋਂ ਲੰਘਾਇਆ ਤੇ ਉਸ ਦੀ ਕਾਬਲੀਅਤ, ਪ੍ਰਵੀਣਤਾ ਤੇ ਨਿਪੁੰਨਤਾ ਦੇ ਆਧਾਰ ਉਤੇ, ਉਸ ਨੂੰ ਗੁਰ ਗੱਦੀ ਤੇ ਸੁਭਾਇਮਾਨ ਕੀਤਾ। ਉਸ ਸਮੇਂ ਪ੍ਰਚਲਤ ਰਵਾਇਤ ਅਨੁਸਾਰ, ਪਿਤਾ ਤੋਂ ਪਿਛੋਂ ਵੱਡਾ ਪੁੱਤਰ ਹੀ ਗੱਦੀ ਦਾ ਵਾਰਸ ਬਣਦਾ ਸੀ। ਗੁਰੂ ਜੀ ਨੇ ਇਸ ਰਵਾਇਤ ਨੂੰ ਲਾਂਭੇ ਰੱਖ ਦਿੱਤਾ ਅਤੇ ਕੁਸ਼ਲਤਾ ਤੇ ਯੋਗਤਾ ਨੂੰ ਵਿਰਾਸਤ ਦਾ ਮੂਲ ਆਧਾਰ ਮੰਨਿਆ। ਇਹ ਆਪਣੇ ਆਪ ਵਿੱਚ ਇੱਕ ਇਨਕਲਾਬ ਸੀ। ਦੂਸਰੀ ਗੱਲ ਇਹ ਸੀ ਕਿ ਗੁਰੂ ਨਾਨਕ ਦੀ ਜੋਤਿ ਭਾਈ ਲਹਿਣਾ ਜੀ ਵਿੱਚ ਸਥਾਪਤ ਹੋ ਜਾਣ ਨੂੰ ਪ੍ਰਮਾਣਤ ਕਰਨ ਲਈ, ਗੁਰੂ ਨਾਨਕ ਦੇਵ ਨੇ ਆਪ ਭਾਈ ਲਹਿਣਾ ਜੀ ਨੂੰ ਅਪਣਾ ਅੰਗ ਮੰਨ ਕੇ ਉਸਨੂੰ ਅੰਗਦ ਕਿਹਾ, ਉਸ ਅਗੇ ਮੱਥਾ ਟੇਕਿਆ ਅਤੇ ਲਹਿਣਾ ਜੀ ਦੇ ਗੁਰੂ ਹੋਣ ਦਾ ਐਲਾਨ ਕੀਤਾ। ਇਸ ਸੰਬੰਧ ਵਿੱਚ ਰਾਮਕਲੀ ਦੀ ਵਾਰ ***'ਰਾਇ ਬਲਵੰਡ ਤਥਾ ਸੱਤੇ ਡੂਮ ਆਖੀ'*** ਵਿੱਚ ਲਿਖਿਆ ਹੈ

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ ॥*
*ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥*
*ਮਤਿ ਗੁਰ ਆਤਮਦੇਵ ਦੀ ਖੜਗਿ ਜੋਰਿ ਪਰਾ ਕੁਇ ਜੀਅਦੈ ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥*
*ਸਹਿ ਟਿਕਾ ਦਿਤੋਸੁ ਜੀਵਦੈ ।।੧।।*
*ਲਹਣੇ ਦੀ ਫੇਰਾਈਐ ਨਾਨਕ ਦੋਹੀ ਖਟੀਐ ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥*

(ਪੰਨਾ : ੯੬੬)

ਗੁਰ ਜੋਤਿ ਦਾ ਇੱਕ ਗੁਰੂ ਤੋਂ ਦੂਸਰੇ ਵਿੱਚ ਪ੍ਰਵੇਸ਼ ਕਰਨ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੪੦੮ ਉਤੇ ਇਸ ਤਰ੍ਹਾਂ ਆਉਂਦਾ ਹੈ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥*
*ਅਮਰ ਦਾਸਿ ਅਮਰਤੁ ਛਤੁ ਗੁਰ ਰਾਮਹਿ ਦੀਅਉ ॥*
*ਗੁਰ ਰਾਮ ਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥*

ਇਸ ਜੋਤਿ ਦੇ ਦਸ ਗੁਰੂ ਸਾਹਿਬਾਨ ਵਿੱਚ ਵਾਰੀ ਸਿਰ ਪ੍ਰਵੇਸ਼ ਹੋਣ ਦਾ ਜ਼ਿਕਰ ਦਸਮ ਗ੍ਰੰਥ ਵਿੱਚ ਵੀ ਆਉਂਦਾ ਹੈ :

*ਸ੍ਰੀ ਗੁਰੂ ਨਾਨਕ ਅੰਗਦ ਕਰ ਜਾਨਾ।*
*ਅਮਰ ਦਾਸ ਅੰਗਦ ਪਹਿਚਾਨਾ।*
*ਜਿਨ ਜਾਨਾ ਤਿਨ ਹੀ ਸਿਧਿ ਪਾਈ।*
*ਬਿਨ ਸਮਝੇ ਸਿਧਿ ਹਾਥ ਨਾ ਆਈ।*
*ਰਾਮ ਦਾਸ ਹਰਿ ਸੋ ਮਿਲ ਗਏ।*
*ਗੁਰਤਾ ਦੇਤ ਅਰਜੁਨਹਿ ਭਏ।*
*ਜਬ ਅਰਜੁਨ ਪ੍ਰਭ ਲੋਕਿ ਸਿਧਾਏ*
*ਹਰਿਗੋਬਿੰਦ ਤਿਹਠਾ ਠਹਿਰਾਏ।*
*ਹਰਿਗੋਬਿੰਦ ਪ੍ਰਭ ਲੋਕ ਸਿਧਾਰੇ*
*ਹਰਰਾਇ ਤਿਹਠਾਂ ਬੈਠਾਏ।*
*ਹਰਿਕ੍ਰਿਸ਼ਨ ਤਿਨ ਕੇ ਸੁਤ ਹੁਏ।*
*ਤਿਨ ਤੇ ਤੇਗ਼ ਬਹਾਦਰ ਭਏ।*

**(ਬਚਿਤ੍ਰ ਨਾਟਕ)**

ਇਹ ਜੋਤਿ ਦਸ ਗੁਰੂ ਸਾਹਿਬਾਨ ਵਿਚੋਂ ਦੀ ਹੁੰਦੀ ਹੋਈ ਗੁਰੂ ਗ੍ਰੰਥ ਤੇ ਉਸ ਦੀ ਤਾਬਿਆ ਪੰਥ ਦੇ ਜੋੜ ਤਕ ਪਹੁੰਚਦੀ ਹੈ। ਇਹ ਸਾਰੇ ਗੁਰੂ ਸਾਹਿਬਾਨ ਨੂੰ ਹੀ ਇਕ ਜੋਤਿ ਤੇ ਇੱਕ ਹੀ ਜੁਗਤ ਦੇ ਧਾਰਨੀ ਬਣਾਂਦੀ ਹੈ, ਅਤੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿੱਚ ਪੰਥ ਨੂੰ ਵੀ ਗੁਰੂ ਨਾਨਕ ਦੇਵ ਦੀ ਜੋਤਿ ਦਾ ਹੀ ਜਾਗਤ ਰੂਪ ਪ੍ਰਵਾਣ ਕਰਦੀ ਹੈ।

## (14) ਜੋਤਿ ਦਾ ਨਿਰ-ਆਕਾਰ ਰੂਪ

ਇਸੇ ਉਪ-ਸਿਧਾਂਤ ਦਾ ਇੱਕ ਹੋਰ ਮਹਤਵ ਪੂਰਨ ਪੱਖ ਇਹ ਹੈ ਕਿ ਜੋਤਿ ਦਾ ਆਕਾਰ ਕੋਈ ਨਹੀਂ ਹੁੰਦਾ, ਕੋਈ ਸਰੀਰ ਨਹੀਂ ਹੁੰਦਾ। ਸਰੀਰ ਨਾਲ ਸੰਬੰਧਿਤ, ਉਮਰ, ਯਾਨੀ ਬਚਪਨ, ਜਵਾਨੀ ਜਾਂ ਬੁਢਾਪੇ ਦਾ ਇਸ ਉਤੇ ਕੋਈ ਪ੍ਰਭਾਵ ਨਹੀਂ

ਹੁੰਦਾ। ਗੁਰੂ ਅਮਰ ਦਾਸ ਦੇ ਵਡੇਰੀ ਉਮਰ, ਅਤੇ ਗੁਰੂ ਹਰਿਕ੍ਰਿਸ਼ਨ ਦੇ ਬਚਪਨ ਦੀ ਉਮਰ ਦੇ ਸਰੀਰ ਵਿੱਚ, ਇਹ ਜੋਤਿ ਉਸੇ ਤਰ੍ਹਾਂ ਹੀ ਕ੍ਰਿਆਸ਼ੀਲ ਤੇ ਪ੍ਰਭਾਵਸ਼ਾਲੀ ਸਾਬਤ ਹੋਈ ਸੀ ਜਿਵੇਂ ਇਹ ਗੁਰੂ ਅੰਗਦ, ਗੁਰੂ ਰਾਮਦਾਸ, ਗੁਰੂ ਅਰਜੁਨ ਦੇਵ, ਗੁਰੂ ਹਰਿ ਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਵਿੱਚ, ਜੋ ਚੜ੍ਹਦੀ ਜਵਾਨੀ ਵਾਲੇ ਸਰੀਰ ਵਿੱਚ ਗੁਰੂ ਥਾਪੇ ਗਏ ਸਨ। ਜੇ ਗੁਰੂ ਨਾਨਕ ਦੇਵ ਬਾਬਰ ਨੂੰ ਜਾਬਰ ਕਹਿ ਸਕਦੇ ਸਨ, ਤਾਂ ਗੁਰੂ ਅੰਗਦ ਦੇਵ ਨੇ ਹਮਾਯੂੰ ਦਾ ਮੂੰਹ ਇਹ ਕਹਿ ਕੇ ਭੰਨਿਆ ਸੀ, ਕਿ ਸ਼ੇਰ ਸ਼ਾਹ ਸੂਰੀ ਅਗੇ ਤਾਂ ਤੂੰ ਤਲਵਾਰ ਨਹੀਂ ਚੁੱਕ ਸਕਿਆ ਤੇ ਫ਼ਕੀਰ ਗੁਰੂ ਅੰਗਦ ਦੇਵ ਦੇ ਸਾਹਮਣੇ ਤਲਵਾਰ ਦੇ ਹੱਥੇ ਨੂੰ ਕਿਉਂ ਹੱਥ ਪਾਉਂਦਾ ਹੈਂ। ਇਸੇ ਤਰ੍ਹਾਂ ਔਰੰਗਜ਼ੇਬ ਵਰਗਾ ਹਠੀ ਤੇ ਜਾਬਰ ਬਾਦਸ਼ਾਹ, ਬਾਲਾ ਗੁਰੂ ਹਰਿ ਕ੍ਰਿਸ਼ਨ ਦੀ ਦਹਿਲੀਜ ਤੇ, ਉਨ੍ਹਾਂ ਨੂੰ ਮਿਲਣ ਲਈ ਤਰਲੇ ਲੈਂਦਾ ਰਿਹਾ, ਪਰ ਉਨ੍ਹਾਂ ਨੇ ਉਸ ਨੂੰ ਮੂੰਹ ਨਾ ਲਾਇਆ। ਡਿਉਢੀ ਦਾ ਦਰਵਾਜ਼ਾ ਨਾ ਖੋਹਲਿਆ। ਆਮ ਤੌਰ ਤੇ 70 ਸਾਲ ਦੀ ਉਮਰ ਵਿੱਚ ਬੰਦੇ ਨੂੰ ਬੁਧ-ਹੀਣ ਤੇ ਸੱਤਰਿਆ ਬਹਤਰਿਆਂ ਮੰਨਿਆ ਜਾਂਦਾ ਹੈ। ਪਰ ਗੁਰੂ ਅਮਰ ਦਾਸ ਜੀ ਜੋ 73 ਸਾਲ ਦੀ ਉਮਰ ਵਿੱਚ ਗੁਰੂ ਥਾਪੇ ਗਏ ਅਤੇ 92 ਸਾਲ ਦੀ ਉਮਰ ਵਿੱਚ ਜੋਤੀ ਜੋਤ ਸਮਾਏ, ਨੇ ਇਸ ਉਮਰ ਵਿੱਚ ਹੀ ਆਪਣੀ 907 ਸ਼ਬਦ ਬਾਣੀ ਰਚੀ। ਬਾਲਾ ਗੁਰੂ ਹਰਿ ਕ੍ਰਿਸ਼ਨ ਨੇ 5 ਸਾਲ ਦੀ ਉਮਰ ਵਿੱਚ ਇੱਕ ਘਾਹ ਖੋਦਨ ਵਾਲੇ ਅਣਪੜ੍ਹ ਤੋਂ ਵੇਦ ਬਾਣੀ ਦੀ ਵਿਆਖਿਆ ਕਰਵਾ ਕੇ ਇਸ ਜੋਤਿ ਦੀ ਸਕ੍ਰਿਆ ਸ਼ਕਤੀ ਦਾ ਸਬੂਤ ਦਿੱਤਾ। ਜੋਤਿ, ਰੋਗ ਤੇ ਕਮਜ਼ੋਰੀ, ਬੁਢੇਪੇ ਤੇ ਮੌਤ, ਜੋ ਸਰੀਰ ਦੇ ਲਛਣ ਹਨ, ਤੋਂ ਮੁਕਤ ਰਹਿੰਦੀ ਹੈ। ਸਰੀਰ ਦੀ ਉਮਰ ਤਾਂ **ਕਰਤਾ ਪੁਰਖੁ** ਵਲੋਂ ਮਿਥੀ ਹੋਈ ਹੈ, ਪਰ ਜੋਤਿ ਅਮਰ ਹੁੰਦੀ ਹੈ, ਨਾ ਕੇਵਲ ਸਦੀਵੀ ਹੀ ਹੁੰਦੀ ਹੈ, ਸਗੋਂ ਹਮੇਸ਼ਾ ਸਕ੍ਰਿਆ ਹੁੰਦੀ ਹੈ। ਇਸੇ ਲਈ ਇਸ ਨੂੰ ਜਾਗਤ ਜੋਤਿ ਆਖਦੇ ਹਨ। ਭਾਈ ਗੁਰਦਾਸ ਇਸ ਜੋਤਿ ਨੂੰ ***'ਦਾਤਿ ਜੋਤਿ ਖਸਮੈ ਵਡਿਆਈ'*** (1/46) ਕਹਿੰਦੇ ਹਨ।

## (15) ਸ਼ਹੀਦੀ ਪਰੰਪਰਾ

ਇਹ ਜੋਤਿ ਹੀ ਸਰੀਰ ਨੂੰ ਅਜਰ ਜਰਨ ਦੀ ਸ਼ਕਤੀ ਪ੍ਰਦਾਨ ਕਰਦੀ ਹੈ। ਗੁਰੂ ਅਰਜੁਨ ਦੇਵ ਦਾ ਤੱਤੀ ਤਵੀ ਉਤੇ ਚੌਕੜਾ ਲਗਾਣਾ ਤੇ ਉਬਲਦੀ ਦੇਗ ਵਿੱਚ ਉਬਾਲੇ ਸਹਿਣਾ ਇਸ ਜੋਤਿ ਦਾ ਹੀ ਚਮਤਕਾਰ ਹੈ।

ਜਦ ਸੰਗਤ ਵਿੱਚ ਕੀਰਤਨ ਤੇ ਕਥਾ ਵਿਖਿਆਨ ਦੁਆਰਾ ਮਨੁੱਖੀ ਆਤਮਾ ਦਾ ਵਿਕਾਸ ਹੁੰਦਾ ਹੈ, ਤੇ ਉਸ ਵਿੱਚ ਰੱਖੀ ਹਰਿ ਦੀ ਜੋਤਿ ਆਮ ਮਨੁੱਖ ਨੂੰ ਵੀ ਐਸਾ ਨਿਰਭਉ ਤੇ ਨਿਰਵੈਰ ਬਣਾ ਦਿੰਦੀ ਹੈ, ਤਾਂ ਉਹ ਵੀ ਅਜਰ ਜਰਨ ਜੋਗਾ ਹੋ ਜਾਂਦਾ ਹੈ; ਭਾਵੇਂ ਉਹ ਵੀ ਕਿਸੇ ਉਮਰ ਦਾ ਹੋਵੇ, ਆਦਮੀ ਹੋਵੇ ਜਾਂ ਇਸਤਰੀ ਹੋਵੇ। ਯਾਦ ਰਹੇ ਕਿ ਜੋਤਿ ਦਾ ਕੋਈ ਲਿੰਗ ਨਹੀਂ ਹੁੰਦਾ। ਇਸ ਉਪ-ਸਿਧਾਂਤ ਵਿਚੋਂ

ਪੈਦਾ ਹੁੰਦੀ ਹੈ ਸਿੱਖਾਂ ਵਿੱਚ ਸ਼ਹੀਦੀ ਪਰੰਪਰਾ। ਆਤਮਾ ਦੀ ਇਸ ਜੋਤਿ ਦੇ ਵਿਕਾਸ ਤੋਂ ਹੀ ਪੈਦਾ ਹੋਏ, ਨੀਂਹਾਂ ਵਿੱਚ ਚੁਣੇ ਜਾਣ ਵਾਲੇ ਸਾਹਿਬਜ਼ਾਦੇ, ਰੰਬੀਆਂ ਨਾਲ ਖੋਪਰੀਆਂ ਉਤਰਾਉਣ ਵਾਲਾ ਭਾਈ ਤਾਰੂ ਸਿੰਘ, ਬੰਦ ਬੰਦ ਕਟਵਾਉਣ ਵਾਲਾ ਬ੍ਰਹਮ ਗਿਆਨੀ ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ ਅਤੇ ਮੀਰ ਮੰਨੂ ਦੀ ਕੈਦ ਵਿੱਚ ਸਵਾ ਸਵਾ ਮਨ ਦਾਨੇ ਪੀਹਣ ਵਾਲੀਆਂ ਬੀਬੀਆਂ, ਜਿੰਨ੍ਹਾਂ ਦੇ ਬਚਿਆਂ ਦੇ ਟੋਟੇ ਕਰਕੇ ਉਨ੍ਹਾਂ ਦੀਆਂ ਝੋਲੀਆਂ ਵਿੱਚ ਪਾਏ ਗਏ ਸਨ, ਨਨਕਾਣਾ ਸਾਹਿਬ ਵਿੱਚ ਜੰਡਾਂ ਨਾਲ ਬੰਨ੍ਹ ਕੇ ਸਾੜੇ ਜਾਣ ਵਾਲੇ ਸਿੰਘ, ਤੇ ਭੱਠੀ ਵਿੱਚ ਝੋਂਕੇ ਜਾਣ ਵਾਲੇ ਦਲੀਪ ਸਿੰਘ, ਤੇ ਲਛਮਣ ਸਿੰਘ ਅਤੇ ਪੰਜਾਂ ਸਾਹਿਬ ਕੋਲ, ਚਲਦੀ ਗੱਡੀ ਥੱਲੇ ਦਲੇ ਜਾਣ ਵਾਲੇ ਸਿੰਘ, ਕਾਮਾਗਾਟਾ ਮਾਰੂ ਵਾਲੇ ਬਜ ਬਜ ਘਾਟ ਦੇ ਸ਼ਹੀਦ ਤੇ ਮਲੇਰ ਕੋਟਲੇ ਤੋਪਾਂ ਨਾਲ ਉਡਾਏ ਜਾਣ ਵਾਲੇ ਨਾਮਧਾਰੀਏ ਸ਼ਹੀਦ, ਜਿਨ੍ਹਾਂ ਵਿੱਚ ਉਹ ਬਚਾ ਵੀ ਸ਼ਾਮਲ ਸੀ, ਜਿਸ ਨੂੰ ਛੋਟਾ ਹੋਣ ਕਰਕੇ ਛੱਡ ਦਿੱਤਾ ਗਿਆ ਸੀ, ਪਰ ਉਸ ਨੇ ਪੈਰਾਂ ਹੇਠਾਂ ਇੱਟਾ ਰਖ ਕੇ, ਆਪਣੇ ਸਿਰ ਨੂੰ ਤੋਪ ਮੂੰਹ ਦੇ ਬਰਾਬਰ ਕਰ ਲਿਆ ਸੀ। ਮੈਂ ਇਹ ਲੰਬੀ ਲਿਸਟ "ਅਜਰ ਜਰਨ" ਦੀ ਪਰੀਭਾਸ਼ਾ ਦੇਣ ਲਈ ਦਿੱਤੀ ਹੈ। ਇਹ ਪਰੰਪਰਾ ਗੁਰੂ ਅਰਜੁਨ ਦੇਵ ਤੋਂ ਲੈਕੇ ਹੁਣ ਤੱਕ ਚਲੀ ਆ ਰਹੀ ਹੈ ਤੇ ਇਸ ਲਈ ਖੁਰਾਕ ਹੈ, ਗੁਰੂ ਨਾਨਕ ਦੇਵ ਵਲੋਂ ਕਰਤਾਰਪੁਰ ਵਿੱਚ ਸੰਸਥਾਪਤ ਕੀਤੀ ਸੰਗਤ ਦੀ ਪਰੰਪਰਾ।

## (16) ਹੋਰ ਵੀ ਉਠਸੀ ਮਰਦ ਕਾ ਚੇਲਾ

ਕਰਤਾਰ ਪੁਰ ਦੇ ਸੰਤ, ਗੁਰੂ ਨਾਨਕ ਦੇਵ ਨੇ ਦੇਖਿਆ ਕਿ ਪੱਛਮ ਵਲੋਂ ਨਿੱਤ ਆਉਂਦੀਆਂ ਪਾਪ ਦੀਆਂ ਜੰਞਾਂ, ਲੁੱਟ ਮਾਰ ਕਰਕੇ, ਲੋਕਾਂ ਨੂੰ ਗੁਲਾਮ ਬਣਾ ਕੇ ਲੈ ਜਾਂਦੀਆਂ ਹਨ, ਤੇ ਨਾਲ ਹੀ ਔਰਤਾਂ ਨੂੰ ਵੀ ਵੱਡੀ ਗਿਣਤੀ ਵਿੱਚ, ਬੇ-ਪੱਤ ਕਰਕੇ, ਉਧਾਲ ਕੇ ਲੈ ਜਾਂਦੀਆਂ ਹਨ, ਪਰ ਇਨ੍ਹਾਂ ਨੂੰ ਰੋਕਣ ਲਈ ਕੋਈ ਸਾਹਮਣੇ ਨਹੀਂ ਆਉਂਦਾ। ਉਨ੍ਹਾਂ ਨੇ ਇਸ ਰੁਚੀ ਨੂੰ ਠੱਲ੍ਹ ਪਾਉਣ ਲਈ *'ਹੋਰ ਵੀ ਉਠਸੀ ਮਰਦ ਦਾ ਚੇਲਾ'* ਦੀ ਪੇਸ਼ੀਨਗੋਈ ਕੀਤੀ। ਉਨ੍ਹਾਂ ਦੀ ਜੁਗਤ ਨੂੰ ਪਾਲਦਿਆਂ ਹੋਇਆਂ, ਦਸ ਗੁਰੂ ਸਾਹਿਬਾਨ ਦੀ ਲਗਾਤਾਰ ਮਿਹਨਤ ਨੇ ਇੱਥੋਂ ਦੇ ਲੋਕਾਂ ਵਿੱਚ ਐਸਾ ਸਾਹਸ ਪੈਦਾ ਕੀਤਾ ਕਿ ਉਹ ਖਾਲਸੇ ਦੇ ਰੂਪ ਵਿਚ **'ਮਰਦ ਕਾ ਚੇਲਾ'** ਬਣਕੇ ਇਨ੍ਹਾਂ ਧਾੜਵੀਆਂ ਦਾ ਮੂੰਹ ਭੰਨਣ ਲੱਗ ਪਏ। ਅਖ਼ੀਰ ਉਨ੍ਹਾਂ ਨੇ ਹਰੀ ਸਿੰਘ ਨਲੂਏ ਦੀ ਫ਼ੌਜ ਦੇ ਰੂਪ ਵਿੱਚ ਖ਼ੈਬਰ ਦਾ ਦਰਵਾਜ਼ਾ, ਜਿਥੋਂ ਲੰਘ ਕੇ ਇਹ ਧਾੜਵੀ ਆਉਂਦੇ ਸਨ, ਹਮੇਸ਼ਾ ਲਈ ਬੰਦ ਕਰ ਦਿੱਤਾ। ਇਸ ਦੇ ਨਾਲ ਹੀ ਪੇਸ਼ਾਵਰ ਦਾ ਉਹ ਇਲਾਕਾ ਜੋ ਇਨ੍ਹਾਂ ਲੁਟੇਰਿਆਂ ਦਾ ਪਹਿਲਾ ਪੜਾਓ ਹੁੰਦਾ ਸੀ, ਕਾਬਲ ਕੋਲੋਂ ਖੋਹ ਕੇ, ਪੰਜਾਬ ਦੇ ਰਣਜੀਤ ਸਿੰਘ ਦੇ ਰਾਜ ਵਿੱਚ ਸ਼ਾਮਲ ਕਰ ਦਿੱਤਾ। ਗੁਰੂ ਨਾਨਕ ਦੀ *"ਹੋਰ ਵੀ*

*ਉਠਸੀ ਮਰਦ ਕਾ ਚੇਲਾ"* ਦੀ ਆਵਾਜ਼, ਨੂੰ ਕਰਤਾਰਪੁਰ ਦੇ ਸੰਦੇਸ਼ ਦਾ ਹਿੱਸਾ ਹੀ ਕਹਿ ਸਕਦੇ ਹਾਂ।

ਗੁਰੂ ਨਾਨਕ ਦੇਵ ਜੀ 1521 ਈ. ਦੇ ਅਖ਼ੀਰਲੇ ਮਹੀਨਿਆਂ ਵਿੱਚ, ਕਰਤਾਰਪੁਰ ਆ ਟਿਕੇ ਸਨ, ਅਤੇ ਜ਼ਿੰਦਗੀ ਦੇ ਅਖ਼ੀਰਲੇ ਸਤਾਰਾਂ-ਅਠਾਰਾਂ ਸਾਲ ਉਨ੍ਹਾਂ ਨੇ ਇੱਥੇ ਹੀ ਗੁਜ਼ਾਰੇ। ਇਹ ਵੀ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਬਹੁਤ ਸਾਰੀ ਬਾਣੀ ਇੱਥੇ ਹੀ ਉਚਾਰੀ। ਇੱਥੇ ਹੀ ਉਨ੍ਹਾਂ ਨੇ ਸਿੱਖ ਪੰਥ ਦੀ ਨੁਹਾਰ ਚਿਤਰੀ ਅਤੇ ਮੁੱਢਲੀਆਂ ਸਿੱਖ ਸੰਸਥਾਵਾਂ, ਸੰਗਤ, ਪੰਗਤ ਤੇ ਲੰਗਰ ਨੂੰ ਪਰਪੱਕ ਕੀਤਾ। ਨਾਮ ਜਪਨਾ, ਕਿਰਤ ਕਰਨੀ ਅਤੇ ਵੰਡ ਛਕਣ ਦੇ ਸਿਧਾਂਤਾਂ ਨੂੰ ਸਿੱਖ ਜੀਵਨ ਤਰਜ਼ ਦਾ ਅਨਿਖੜਵਾਂ ਅੰਗ ਬਣਾਇਆ। ਸੇਵਾ ਤੇ ਸਿਮਰਨ ਦੇ ਜੋੜ ਨੂੰ ਧਾਰਮਿਕ ਪਹੁੰਚ ਤੇ ਸ਼ਬਦ ਤੇ ਸੁਰਤ ਦੇ ਜੋੜ ਨੂੰ ਵਿਅਕਤੀ ਜੀਵਨ ਜੁਗਤਿ ਦਾ ਆਧਾਰ ਬਣਾਇਆ।

ਇਸ ਪ੍ਰਕਾਰ ਗੁਰੂ ਨਾਨਕ ਦਾ ਕਰਤਾਰਪੁਰ, ਸੰਸਾਰਕ ਤੇ ਧਾਰਮਿਕ ਜੀਵਨ ਦੇ ਅਦੁਤੀ ਸੁਮੇਲ ਵਾਲੀ ਜੀਵਨ ਜਾਚ ਦਾ ਸੰਦੇਸ਼ ਲੈ ਕੇ ਅੱਜ ਵੀ ਦੋ ਮਹਾਨ ਸਭਿਅਤਾਵਾਂ (ਇਸਲਾਮੀ ਤੇ ਭਾਰਤੀ) ਵਿਚਕਾਰ, ਸਹਿਹੋਂਦ ਅਤੇ ਸਹਿਨਸ਼ੀਲਤਾ ਦਾ ਰਾਹ ਅਪਨਾਉਣ ਲਈ ਪ੍ਰੇਰਨਾ ਦਿੰਦਾ ਹੈ। ਇੱਕ ਚਾਣਨ ਮੁਨਾਰੇ ਵਾਂਗ ਖੜਾ ਹੈ। ਕਰਤਾਰਪੁਰ (ਰਾਵੀ) ਤੋਂ ਆਰੰਭ ਹੁੰਦਾ ਹੈ ਸਿੱਖ ਪੰਥ ਦਾ ਸਫ਼ਰ ਜੋ ਖਡੂਰ, ਗੋਇੰਦਵਾਲ, ਅੰਮ੍ਰਿਤਸਰ, ਸ੍ਰੀ ਹਰਿਗੋਬਿੰਦ ਪੁਰ, ਕਰਤਾਰਪੁਰ (ਜਲੰਧਰ) ਤੋਂ ਹੁੰਦਾ ਹੋਇਆ ਕੀਰਤਪੁਰ ਅਤੇ ਫਿਰ ਖ਼ਾਲਸੇ ਦੀ ਨਗਰੀ ਆਨੰਦਪੁਰ ਜਾ ਪੁਜਦਾ ਹੈ।

**ਇਹ ਹੀ ਕਰਤਾਰਪੁਰ ਦਾ ਮਹੱਤਵ ਹੈ।**

**ਸੁਰਜੀਤ ਸਿੰਘ ਭਾਟੀਆ**
**ਪ੍ਰਿੰਸੀਪਲ ਰਿਟਾਇਰਡ**
**9-ਫਰੈਂਡਜ਼ ਕਾਲੋਨੀ, ਸਾਊਥ ਮਾਡਲ ਗਰਾਮ**
**ਲੁਧਿਆਣਾ।**
**ਟੈਲੀਫ਼ੋਨ** : 0161-2773922

# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

1. **ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ**

ਹਰ ਸਾਲ ਸਿੱਖ ਗੁਰੂ ਸਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸੰਤਕ ਦੇ ਲੇਖਕ ਨੂੰ 6100/-ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

2. **ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ**

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਵਧਾਊ ਇਨਾਮ ਦਿੱਤੇ ਜਾਂਦੇ ਹਨ।

3. **ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ**

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਜੋ ਕੋਈ ਹੋਰ ਸੰਸਥਾ ਆਯੋਜਿਤ ਕਰਦੀ ਹੈ ਤਾਂ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

4. **ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ**

ਇਨਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿਤੀ ਜਾਂਦੀ ਹੈ। ਇਨਾਂ ਦਾ ਆਯੋਜਨ ਵੀ ਜਿਸ ਕਿਸੇ ਸੰਸਥਾ ਵਲੋਂ ਕੀਤਾ ਜਾਂਦਾ ਹੋਵੇ, ਟਰੱਸਟ ਉਨ੍ਹਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

5. **ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ**

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਕੋਈ ਗੁਰਮਤਿ ਪ੍ਰਚਾਰ ਸੰਸਥਾ ਦੁਆਰਾ ਵੱਖ ਵੱਖ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਣ ਕਰਵਾਏ ਜਾਂਦੇ ਹਨ।

6. **ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

## ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 462 | ਗੁਰਮਤਿ ਵਿੱਚ ਤਖ਼ਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਭਗਤ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ, ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ ਜੀ | 6.00 |
| 478 | ਸਿੱਖ ਸਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485, 486 | ਸਿਖੀ ਸਿਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ | 8.00 |
| 500 | ਸਿੱਖ-ਵਿਦਿਅਕ ਸੰਸਥਾਵਾਂ ਤੇ ਸਿੱਖ ਇਤਿਹਾਸ | 6.00 |
| 501 | 'ਚੜ੍ਹਦੀਕਲਾ' ਦਾ ਸੰਖੇਪ ਇਤਿਹਾਸ | 10.00 |
| 502 | '੧ਓ' ਦਾ ਸਿਧਾਂਤ ਦੇ ਭੂਗੋਲ | 10.00 |
| 503, 504 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 505, 506 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 507, 508 | ਅਜੋਕੇ ਯੁੱਗ ਵਿੱਚ ਖਾਲਸੇ ਦੀ ਪ੍ਰਾਸੰਗਿਕਤਾ | 12.00 |
| 509 | Creation of the Khalsa | 15.00 |
| 511 | ਦਸਵੰਧ ਪ੍ਰੰਪਰਾ | 12.00 |
| 512 | ਅਨੁਭਉ ਪ੍ਰਕਾਸ਼ | 12.00 |
| 513 | Maharaja Ranjit Singh his Image and In Balance at Home and Abroad | 12.00 |
| 514 | ਜਪਹੁਤਾ ਏਕੋ ਨਾਮਾ | 15.00 |
| 515, 516 | ਬਾਬਾ ਫਰੀਦ ਜੀ (ਡਾ. ਇੰਦਰਜੀਤ ਸਿੰਘ ਵਾਸੂ) | 15.00 |
| 517, 518 | ਬਾਬਾ ਫਰੀਦ ਜੀ (ਸ. ਗੁਰਬਖਸ਼ ਸਿੰਘ ਪਿਆਸਾ) | 15.00 |
| 519 | 21ਵੀਂ ਸਦੀ ਵਿੱਚ ਸਿੱਖ | 12.00 |
| 520-21-22 | ਪਾਕਿਸਤਾਨ ਵਿੱਚ ਗੁਰਦਵਾਰਿਆਂ ਦੀ ਯਾਤਰਾ | 25.00 |
| 523 | ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਾਜਨੀਤਿਕ ਵਿਚਾਰ | 12.00 |
| 524 | ਭਗਤ ਤ੍ਰਿਲਚਨ ਜੀ | 12.00 |
| 525 | ਸਿੱਖਾਂ ਵਿਚ ਮੀਰੀ-ਪੀਰੀ ਦੀ ਧਾਰਨਾ | 12.00 |